# ਗੁਰਬਾਣੀ ਦੀਆਂ ਲਗਾਂਮਾਤ੍ਰਾਂ ਦੀ ਵਿਲੱਖਣਤਾ

ਭਾਈ ਸਾਹਿਬ ਰਣਧੀਰ ਸਿੰਘ

ੴ ਵਾਹਿਗੁਰੂ ਜੀ ਕੀ ਫ਼ਤਹਿ॥

ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ॥
ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ॥

# ਗੁਰਬਾਣੀ ਦੀਆਂ ਲਗਾਂਮਾਤ੍ਰਾਂ ਦੀ ਵਿਲੱਖਣਤਾ

ਭਾਈ ਸਾਹਿਬ ਰਣਧੀਰ ਸਿੰਘ

ਭਾਈ ਸਾਹਿਬ ਰਣਧੀਰ ਸਿੰਘ ਟ੍ਰਸਟ
23-ਜੀ, ਸਰਾਭਾ ਨਗਰ, ਲੁਧਿਆਣਾ

# ਤਤਕਰਾ

# ਜਾਣ-ਪਛਾਣ

ਪੁਸਤਕ *ਗੁਰਬਾਣੀ ਦੀਆਂ ਲਗਾਂਮਾਤ੍ਰਾਂ ਦੀ ਵਿਲੱਖਣਤਾ* ਭਾਈ ਸਾਹਿਬ ਰਣਧੀਰ ਸਿੰਘ ਜੀ ਨੇ ੧੯੫੨-੫੩ ਵਿਚ ਅੰਕਤ ਕੀਤੀ। ਇਸ ਵਿਚ ਸਤ ਸੌ ਗੁਰਬਾਣੀ ਦੇ ਪਦਾਂ ਤੇ ਅਨੇਕਾਂ ਤੁਕਾਂ ਦੀ ਵਿਆਖਿਆ ਲਗਾਂਮਾਤ੍ਰਾਂ ਦੇ ਨੇਮਾਂ ਅਨੁਸਾਰ ਕੀਤੀ ਗਈ ਹੈ। ਸ੍ਰੀ ਜਪੁਜੀ ਸਾਹਿਬ ਤੋਂ ਲੈ ਕੇ ਰਾਗਾਂ ਵਾਰ ਪੁਸਤਕ ਦਾ ਸਿਲਸਿਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦੀ ਤਰਤੀਬ ਦੇ ਅਨੁਸਾਰ ਹੀ ਮੁੰਦਾਵਣੀ ਤਕ ਚਲਦਾ ਹੈ। ਪੁਸਤਕ ਵਿਚ ਖ਼ਾਸ ਦੋ ਪ੍ਰਕਰਣ ਹਨ। ਗੁਰਬਾਣੀ ਦੇ ਪਦ ਲੈ ਕੇ ਉਨ੍ਹਾਂ ਦੀ ਲਗਮਾਤ੍ਰੀ ਨੇਮਾਂ ਨਾਲ ਅਰਥ ਵਿਆਖਿਆ ਕੀਤੀ ਗਈ ਹੈ। ਜਿਸ ਨਾਲ ਉਨ੍ਹਾਂ ਤੁਕਾਂ ਤੇ ਸਬਦਾਂ ਦੇ ਭੀ ਅਰਥ ਹੋ ਗਏ ਹਨ, ਜਿਨ੍ਹਾਂ ਵਿਚ ਉਹ ਪਦ ਵਰਤੇ ਗਏ ਹਨ। ਫੇਰ ਲਗਮਾਤ੍ਰੀ ਨੇਮਾਂ ਦਾ ਨਿਰਣਾ ਕੀਤਾ ਹੈ। ਇਉਂ ਭੱਟਾਂ ਦੇ ਸਵੱਈਆਂ ਦੇ ਬਹੁਤ ਬੜੇ ਹਿੱਸੇ ਦੀ ਅਰਥ-ਵਿਆਖਿਆ ਹੋ ਗਈ ਹੈ।

ਦੂਜਾ ਪ੍ਰਕਰਣ ਹੈ, 'ਪਾਠ ਭੇਦ ਤੇ ਅਰਥ ਭੇਦ'। ੧੧੦ ਪੰਨੇ ਤੋਂ ਪਾਠ ਭੇਦ ਤੇ ਅਰਥ ਭੇਦ ਦਾ ਸਿਲਸਿਲਾ ਤੁਰਦਾ ਹੈ। ਇਸ ਵਿਚ ਲਗਾਂਮਾਤ੍ਰਾਂ ਦੇ ਨੇਮਾਂ ਅਨੁਸਾਰ ਸੁਧ ਪਾਠ ਤੇ ਸੁਧ ਅਰਥ ਪ੍ਰਗਟ ਕੀਤੇ ਗਏ ਹਨ। ਜਿਨ੍ਹਾਂ ਪਦਾਂ ਨੂੰ ਲੈ ਕੇ ਲਗਾਂਮਾਤ੍ਰਾਂ ਦੇ ਨੇਮ ਦੱਸੇ ਗਏ ਹਨ, ਉਹ ਸਭ ਮੋਟੇ ਅੱਖਰਾਂ ਵਿਚ ਸਿਰਲੇਖ ਵਜੋਂ ਛਾਪੇ ਗਏ ਹਨ। ਪਹਿਲਾਂ ਉਦਾਹਰਣਾਂ ਦੇ ਕੇ ਫੇਰ ਲਗਾਂਮਾਤ੍ਰਾਂ ਦੇ ਨੇਮ ਦੱਸੇ ਗਏ ਹਨ। ਵਿਆਕਰਣ ਦੀਆਂ ਪਰਿਭਾਸ਼ਾਂ (ਇਸਤਲਾਹਾਂ) ਪੰਜਾਬੀ ਦੀਆਂ ਵਰਤ ਕੇ ਉਸਦੇ ਨਾਲ ਹੀ ਅੰਗ੍ਰੇਜ਼ੀ, ਉਰਦੂ, ਫ਼ਾਰਸੀ ਵਿਆਕਰਣਾਂ ਦੀਆਂ ਇਸਤਲਾਹਾਂ ਭੀ ਵਰਤੀਆਂ ਗਈਆਂ ਹਨ। ਭਾਵ ਏਹ ਕਿ ਪੰਜਾਬੀ, ਉਰਦੂ, ਫ਼ਾਰਸੀ ਤੇ ਅੰਗ੍ਰੇਜ਼ੀ ਤਿੰਨੇ ਵਿਆਕਰਣ ਇਸ ਪੁਸਤਕ ਵਿਚ ਵਰਤੇ ਗਏ ਹਨ।

ਭੱਟਾਂ ਦੇ ਸਵਯੇ ਜੇਹੀ ਮਹਿੰਗੀ ਬਾਣੀ ਦੀ ਅਰਥ ਵਿਆਖਿਆ ਐਸੀ ਸੁੰਦਰ ਕੀਤੀ ਗਈ ਹੈ ਕਿ ਭੱਟਾਂ ਦੀ ਬਾਣੀ ਸਬੰਧੀ ਓਪਰੇ ਸ਼ੰਕੇ ਸਭ ਦੂਰ ਕੀਤੇ ਗਏ ਹਨ। 'ਵਾਹਿਗੁਰੂ' ਸ਼ਬਦ ਦੀ ਵਿਉਤਪਤੀ ਕਰਕੇ, 'ਵਾਹੁਗੁਰ' ਦੇ ਝਮੇਲੇ ਵਾਲੀ ਮਨਮਤ ਦਾ ਭੀ ਖੰਡਨ ਕੀਤਾ ਗਿਆ ਹੈ। ਇਸੇ ਤਰ੍ਹਾਂ 'ਮੁਦਾਵਣੀ' ਤੇ 'ਮੁੰਦਾਵਣੀ' ਪਦਾਂ ਦੀ ਲਗਮਾਤ੍ਰੀ ਨੇਮਾਂ ਨਾਲ ਐਸੀ ਵਿਆਖਿਆ ਕੀਤੀ ਹੈ, ਜਿਸ ਤੋਂ ਸਿਧ ਹੋ ਗਿਆ ਹੈ ਕਿ 'ਮੁਦਾਵਣੀ' ਤੇ 'ਮੁੰਦਾਵਣੀ' ਦੋ ਵਖੋ ਵਖ ਪਦ ਹਨ ਤੇ ਦੋਹਾਂ ਦੇ ਅਰਥ ਭੀ ਅੱਡੋ ਅੱਡ ਹਨ। ਭੱਟਾਂ ਦੇ ਸਵੱਯਾਂ ਦੇ ਪਦਾਂ ਤੇ ਤੁਕਾਂ ਦੀ ਵਿਆਖਿਆ ਨੇ ਪੁਸਤਕ ਦਾ

ਬਹੁਤ ਬੜਾ ਹਿੱਸਾ ਲਿਆ ਹੈ ਜੋ ੩੦੫ ਪੰਨੇ ਤੋਂ ਸ਼ੁਰੂ ਹੋ ਕੇ ੪੦੧ ਪੰਨੇ ਤਕ ਹੈ। ਪੁਸਤਕ ਵਿਚ ਸ਼ਬਦਾਰਥ ਦੀਆਂ ਪੋਥੀਆਂ ਤੇ ਖ਼ਾਲਸਾ ਟ੍ਰੈਕਟ ਸੁਸਾਇਟੀ ਦੇ ਗੁਰੂ ਗ੍ਰੰਥ ਕੋਸ਼ ਦੇ ਹਵਾਲੇ ਦੇ ਕੇ ਲਗਮਾਤ੍ਰੀ ਨੇਮ ਦੀ ਕਸਉਟੀ ਨਾਲ ਪਦਾਂ ਨੂੰ ਪਰਖ ਕੇ ਸੁਧ ਅਰਥ ਕੀਤੇ ਗਏ ਹਨ।

ਗੁਰਬਾਣੀ ਵਿਚ ਆਈਆਂ ਲਗਾਂਮਾਤ੍ਰਾਂ ਦੇ ਅਰਥ ਬੋਧ ਤੇ ਨਿਯਮ ਲੱਭਣ ਦਾ ਖ਼ਿਆਲ ਤੀਹ ਸਾਲ ਤੋਂ ਜ਼ੋਰ ਪਕੜ ਰਿਹਾ ਹੈ। ੧੯੨੨-੨੩ ਵਿਚ ਪ੍ਰੋਫ਼ੈਸਰ ਤੇਜਾ ਸਿੰਘ ਜੀ ਨੇ 'ਗੁਰਬਾਣੀ ਦੇ ਲਗਾਂਮਾਤ੍ਰਾਂ ਦੇ ਗੁੱਝੇ ਭੇਦ' ਨਾਮੇ ਟ੍ਰੈਕਟ ਲਿਖਿਆ ਸੀ। ਉਸ ਤੋਂ ਪਿਛੋਂ ਪ੍ਰੋਫ਼ੈਸਰ ਸਾਹਿਬ ਸਿੰਘ ਜੀ ਨੇ *ਗੁਰਬਾਣੀ ਵਿਆਕਰਣ* ਲਿਖਿਆ। ਫੇਰ ਪੰਡਿਤ ਕਰਤਾਰ ਸਿੰਘ ਜੀ ਦਾਖਾ ਨੇ *ਗੁਰੂ ਗ੍ਰੰਥ ਸਾਹਿਬ ਦਾ ਵਯਾਕਰਣ* ਪ੍ਰਕਾਸ਼ਤ ਕੀਤਾ, ਜਿਸਦਾ ਪਹਿਲਾ ਹਿੱਸਾ ਛਪਿਆ ਹੈ। ਦੂਜੇ ਹਿੱਸੇ ਦੇ ਪ੍ਰਕਾਸ਼ਤ ਹੋਣ ਦੀ ਉਡੀਕ ਹੈ।

ਹੁਣ ਏਹ ਪੁਸਤਕ *ਗੁਰਬਾਣੀ ਦੀਆਂ ਲਗਾਂਮਾਤ੍ਰਾਂ ਦੀ ਵਿਲੱਖਣਤਾ* ਪ੍ਰਕਾਸ਼ਤ ਹੋਈ ਹੈ। ਪਾਠਕ ਜਨ ਜਦ ਇਸ ਨੂੰ ਗਹੁ ਨਾਲ ਪੜ੍ਹਨਗੇ ਤਾਂ ਇਸ ਦੀ ਵਿਲੱਖਣਤਾ ਆਪ ਹੀ ਵੇਖ ਲੈਣਗੇ। ਗੁਰਬਾਣੀ ਦੀ ਬੋਲੀ, ਗੁਰਮੁਖੀ ਅਧਯਾਤਮਕ ਬੋਲੀ (ਸੰਤ ਭਾਸ਼ਾ) ਹੈ, ਜੋ ਪੰਜਾਬੀ ਦੇ ਰੂਪ ਵਿਚ ਹੈ, ਇਸ ਵਿਲੱਖਣਤਾ ਕਰਕੇ ਇਸ ਦਾ ਵਿਆਕਰਣ ਭੀ ਲਗਾਮਾਤ੍ਰਾਂ ਦੇ ਅਨੁਸਾਰ ਵਿਲੱਖਣ ਹੀ ਹੈ।

ਇਸ ਪੁਸਤਕ ਦਾ ਮੁਖ ਮੰਤਵ ਇਹ ਹੈ ਕਿ ਗੁਰਬਾਣੀ ਦੇ ਸ਼ਬਦਾਂ ਦੇ ਅਰਥ ਇਕ ਹੀ ਹੋ ਸਕਦੇ ਹਨ। ਏਹ ਗੱਲ ਲਗਾਂਮਾਤ੍ਰਾਂ ਦੇ ਨੇਮਾਂ ਤੋਂ ਭਲੀ ਭਾਂਤ ਸਿੱਧ ਹੁੰਦੀ ਹੈ। ਇਸ ਲਈ ਗੁਰਬਾਣੀ ਦੇ ਸ਼ਬਦਾਂ ਦੇ ਇਕ ਦੀ ਥਾਂ ਕਈ ਕਈ ਅਰਥ ਕਰਨੇ ਗੁਰ ਆਸ਼ੇ ਤੋਂ ਉਲਟ ਹੈ।

ਸੱਜਣਾਂ ਪ੍ਰੇਮੀਆਂ ਨੂੰ ਇਸ ਪੁਸਤਕ ਦੀ ਚਿਰੋਕਣੀ ਉਡੀਕ ਸੀ, ਜੋ ਪੂਰੀ ਹੋ ਗਈ। ਆਸ ਹੈ ਕਿ ਇਸ ਪੁਸਤਕ ਤੋਂ ਸਾਧਾਰਣ ਤੇ ਅਖੰਡ ਪਾਠੀ, ਕਥਾ ਕਰਨ ਵਾਲੇ ਗਿਆਨੀ, ਵਿਦ੍ਵਾਨ ਤੇ ਹੋਰ ਪ੍ਰੇਮੀ ਖ਼ਾਸ ਤੌਰ ਪਰ ਲਾਭ ਉਠਾਉਣਗੇ।

ਪੁਸਤਕ ਦੀ ਭੂਮਿਕਾ ਭਾਈ ਸਾਹਿਬ ਨੇ ਆਪ ਹੀ ਲਿਖ ਕੇ ਪੁਸਤਕ ਰਚਨਾ ਦਾ ਮੰਤਵ ਚੰਗੀ ਤਰ੍ਹਾਂ ਪ੍ਰਗਟ ਕਰ ਦਿਤਾ ਹੈ। ਨਾਲ ਹੀ ਦੱਸ ਦਿਤਾ ਹੈ ਕਿ ਕਿਵੇਂ ਅੰਕਤ ਕੀਤੀ ਗਈ। ਭੂਮਿਕਾ ਵਿਚ ਲਗਾਂਮਾਤ੍ਰਾਂ ਦੇ ਨਿਰਣੇ ਸਬੰਧੀ ਚਾਰ ਪ੍ਰਸੰਗ ਭੀ ਸੋਹਣੇ ਆਉਂਦੇ ਹਨ। ਪੁਸਤਕ ਦੇ ਵਿਚ ਭੀ ਦੋ ਪ੍ਰਸੰਗ ਆਉਂਦੇ ਹਨ। ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਅਰਥ ਕਰਨ ਵਾਲੇ ਕਈ ਪ੍ਰਸਿੱਧ ਸੱਜਣ ਭੀ ਲਗਾਂਮਾਤ੍ਰਾਂ ਦੀ ਵਰਤੋਂ ਦੇ ਭੇਦ ਤੋਂ ਜਾਣੂ ਨਹੀਂ। ਇਸ ਪੁਸਤਕ ਦੇ ਪੜ੍ਹਨ ਤੋਂ ਪਾਠਾਂ ਦੇ ਭੇਦ ਤੇ ਅਰਥਾਂ ਦੇ ਭੇਦ ਖੁਲ੍ਹ ਜਾਣਗੇ। ਤੇ ਇਹ ਪਤਾ ਭੀ ਲਗ ਜਾਵੇਗਾ ਕਿ ਗੁਰਬਾਣੀ ਵਿਚ ਲੱਗੀਆਂ ਲਗਾਂਮਾਤ੍ਰਾਂ ਦੀ ਮਹੱਤਤਾ ਕਿਤਨੀ ਵਿਸ਼ੇਸ਼ ਹੈ। ਇਉਂ ਸਮਝੋ ਕਿ ਲਗਾਂਮਾਤ੍ਰਾਂ ਗੁਰਬਾਣੀ ਦੇ ਅਰਥਾਂ ਦੀ ਕੁੰਜੀ ਹੈ। ਇਨ੍ਹਾਂ ਦੀ ਵਰਤੋਂ ਦਾ ਭੇਦ ਜਾਣੇ ਤੋਂ ਬਿਨਾਂ ਚਾਹੇ ਕੋਈ ਹੋਰ ਇਲਮ ਕਿੰਨਾ ਹੀ ਪੜ੍ਹਿਆ ਹੋਵੇ, ਉਹ ਬਾਣੀ ਦਾ ਅਸਲ ਅਭਿਪਰਾ ਨਹੀਂ ਸਮਝ ਸਕਦਾ।

ਕੁਝ ਸ਼ਬਦਾਂ ਦੀ ਵਿਆਖਿਆ ਤੇ ਕੁਝ ਸ਼ਬਦਾਂ ਦੀ ਫ਼ਹਿਰਿਸਤ ਅੰਤਿਕਾ ਵਿਚ ਦਰਜ ਕੀਤੀ ਗਈ ਹੈ।

ਇਸ ਪੁਸਤਕ ਦੇ ਅਸਲ ਖਰੜੇ ਤੋਂ ਨਕਲ ਮਾਸਟਰ ਜਗਿੰਦਰ ਸਿੰਘ ਜੀ ਬੜੂੰਦੀ ਨੇ ਬੜੀ ਹਿੰਮਤ ਨਾਲ ਖੇਚਲ ਝਲ ਕੇ ਕੀਤੀ ਹੈ। ਜਿਸ ਲਈ ਦਾਸ ਉਨ੍ਹਾਂ ਦਾ ਅਤਿਅੰਤ ਧੰਨਵਾਦੀ ਹੈ।

*ਦਾਸ*

ਗੁਜਰਵਾਲ (ਲੁਧਿਆਣਾ) **ਨਾਹਰ ਸਿੰਘ ਗਜਾਨੀ ਪ੍ਰਕਾਸ਼ਕ**

੧੦ ਨਵੰਬਰ ੧੯੫੪

# ਜ਼ਰੂਰੀ ਨੋਟ

ਪੁਸਤਕ ਪੜ੍ਹਨ ਪਰ ਜਿਸ ਕਿਸੇ ਸੱਜਣ ਨੂੰ ਕੋਈ ਸ਼ੰਕਾ ਆਦਿ ਫੁਰੇ, ਉਹ ਹੇਠਲੇ ਪਤੇ ਪਰ ਲਿਖ ਭੇਜੇ ਤਾਕਿ ਦੂਜੀ ਐਡੀਸ਼ਨ ਵਿਚ ਯੋਗ ਉੱਤਰ ਦੇ ਕੇ ਸ਼ੰਕਾ ਸਮਾਧਾਨ ਕੀਤਾ ਜਾ ਸਕੇ।

*ਦਾਸ*

ਪਿੰਡ ਤੇ ਡਾਕਖ਼ਾਨਾ ਗੁਜਰਵਾਲ, **ਨਾਹਰ ਸਿੰਘ ਗਜਾਨੀ**

ਜ਼ਿਲ੍ਹਾ ਲੁਧਿਆਣਾ

ਪੁਸਤਕ *ਗੁਰਬਾਨੀ ਦੀਆਂ ਲਗਾਂਮਾਤ੍ਰਾਂ ਦੀ ਵਿਲੱਖਣਤਾ* ਦੀ ਪਹਿਲੀ ਐਡੀਸ਼ਨ ਨਵੰਬਰ ੧੯੫੪ ਵਿਚ ਛਪੀ ਸੀ ਜਿਸ ਦੇ ਚਿਰੋਕਣਾ ਖ਼ਤਮ ਹੋ ਜਾਣ ਤੋਂ ਪਿਛੋਂ ਪਾਠਕਾਂ ਵੱਲੋਂ ਲਗਾਤਾਰ ਪੁਸਤਕ ਦੀ ਦੂਜੀ ਐਡੀਸ਼ਨ ਛਾਪਣ ਦੀ ਤੀਬਰ ਇੱਛਾ ਨੂੰ ਮੁੱਖ ਰੱਖਦਿਆਂ ਇਹ ਦੂਜੀ ਛਾਪ ਪੁਸਤਕ ਦੀ (ਵੱਡੇ ਸਾਈਜ਼ ਵਿਚ) ਸੰਗਤਾਂ ਦੇ ਪੇਸ਼ ਹੈ। ਕਰਤਾ ਜੀ ਅਤੇ ਗਜਾਨੀ ਨਾਹਰ ਸਿੰਘ ਜੀ ਦੇ ਜੀਵਨ-ਕਾਲ ਵਿਚ ਪੁਸਤਕ ਸਬੰਧੀ ਕਿਸੇ ਸੱਜਣ ਵਲੋਂ ਲਿਖਤੀ ਤੌਰ ਤੇ ਕੋਈ ਸ਼ੰਕਾ ਆਇਆ ਉਪਲਬਧ ਨਹੀਂ ਹੋਇਆ। ਫੇਰ ਭੀ ਅਗਾਹਾਂ ਨੂੰ ਜੇ ਕੋਈ ਸ਼ੰਕਾ ਉਠਾਇਆ ਗਿਆ, ਉਸ ਦਾ ਯੋਗ ਉੱਤਰ ਅਗਲੀ ਐਡੀਸ਼ਨ ਵਿਚ ਅੰਕਤ ਕੀਤਾ ਜਾਵੇਗਾ।

*ਦਾਸ*

੨੩ ਜੀ, ਸਰਾਭਾ ਨਗਰ, ਲੁਧਿਆਣਾ **ਬਲਬੀਰ ਸਿੰਘ ਪ੍ਰਕਾਸ਼ਕ**

੨੨ ਸਤੰਬਰ ੧੯੮੭

# ਸਮੀਖਿਆ

੧. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਆਏ ਹੋਏ ਸਿਹਾਰੀ, ਬਿਹਾਰੀ ਤੇ ਔਂਕੜ ਆਦਿ ਚਿੰਨ੍ਹ ਅਥਵਾ ਲਗਾਂਮਾਤ੍ਰਾਂ ਦੀ ਸਾਰਥਿਕਤਾ ਦੇ ਸੰਬੰਧ ਵਿਚ ਭਾਈ ਸਾਹਿਬ ਰਣਧੀਰ ਸਿੰਘ ਜੀ ਨੇ ਇਕ ਖੋਜ ਭਰੀ ਅਤੇ ਵਿਸਤ੍ਰਿਤ ਪੁਸਤਕ *ਗੁਰਬਾਣੀ ਦੀਆਂ ਲਗਾਂਮਾਤ੍ਰਾਂ ਦੀ ਵਿਲੱਖਣਤਾ* ਲਿਖੀ ਹੈ, ਜਿਸਦੀ ਆਲੋਚਨਾ ਲਿਖਣ ਲਈ ਕਈਆਂ ਸਜਣਾਂ ਵਲੋਂ ਪ੍ਰੇਰਨਾ ਕੀਤੀ ਗਈ ਹੈ।

੨. ਆਲੋਚਨਾ ਜਾਂ 'ਸਮਾਲੋਚਨਾ' ਓਸ ਨੂੰ ਆਖਿਆ ਜਾਂਦਾ ਹੈ, ਜਿਸ ਵਿਚ ਲੇਖਕ ਦੇ ਹਿਰਦੇ ਨੂੰ ਸਾਰ ਗ੍ਰਾਹੀ ਦ੍ਰਿਸ਼ਟੀ ਨਾਲ ਓਸਦੀ ਲਿਖਤ ਦੇ ਗੁਣ-ਅਉਗਣ ਦਿਖਾ ਕੇ ਸਪਸ਼ਟ ਕਰ ਦਿਤਾ ਜਾਵੇ। ਕਿਸੇ ਦੇ ਗੁਣ ਨੂੰ ਅਉਗਣ ਬਣਾ ਦੇਣਾ 'ਨਿੰਦਾ' ਹੈ, ਅਤੇ ਅਉਗਣ ਨੂੰ ਅੱਖੋਂ ਓਹਲੇ ਕਰਕੇ ਨਿਰਾ ਗੁਣਾਂ ਦਾ ਹੀ ਸੰਕੀਰਤਨ ਕਰੀ ਜਾਣਾ 'ਪ੍ਰਸੰਸਾ' ਹੈ, ਜੋ ਨਿੰਦਾ ਤੁੱਲ ਹੀ ਹੈ। ਪਰੰਤੂ ਸਾਰਗ੍ਰਾਹੀ ਦ੍ਰਿਸ਼ਟੀ ਨਾਲ ਕਿਸੇ ਨਿਬੰਧ ਦੀ ਨਿਰੋਲ ਯਥਾਰਥਤਾ ਦਾ ਯੁਕਤੀ (ਤਰਕ) ਨਾਲ ਉਪਮਾਦਨ ਕਰਨ ਨੂੰ 'ਸਮੀਖਿਆ' ਆਖਿਆ ਜਾਂਦਾ ਹੈ। ਸੋ ਪ੍ਰਕ੍ਰਿਤ (to the point) ਰਚਨਾ ਦੀ ਨਿਰੋਲ ਯਥਾਰਥਤਾ ਸੰਖੇਪ ਕਰਕੇ ਇਉਂ ਕਥੀ ਜਾਂਦੀ ਹੈ:

(ੳ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਮੁਖ ਵਿਸ਼ਯ ਅਧਿਆਤਮ-ਗਿਆਨ ਹੈ, ਜਿਸ ਨੂੰ ਦੋ ਕਲਾਂ ਦੇ ਆਸਰੇ ਸਮਝਿਆ ਜਾ ਸਕਦਾ ਹੈ। ਪਹਿਲੀ ਕਲਾ ਓਸੇ ਦੀ ਵਿਆਕ੍ਰਿਤੀ, ਅਰਥਾਤ 'ਤਤ' ਸੰਬੰਧੀ ਭਾਸ਼ਾ ਦਾ ਵਿਗਿਆਨ ਹੈ, ਜਿਸਦਾ ਆਰੰਭ ਮਨੁੱਖ ਦੀ 'ਪ੍ਰਾ' ਬਾਣੀ ਤੋਂ ਹੁੰਦਾ ਹੈ। ਅਰਥਾਤ ਅਰਥ ਰੂਪ 'ਪ੍ਰਾ' ਬਾਣੀ ਤੋਂ ਬ੍ਰਹਮੰਡੀ ਤੇ ਪਿੰਡੀ ਧੁਨੀਆਂ ਦੀ ਨਿਯਮ ਸਾਹਿਤ ਅਭਿ ਵਿਅਕਤੀ (ਪ੍ਰਗਟਤਾ) ਅਤੇ ਉਨ੍ਹਾਂ ਦੇ ਅਸਥਾਨੀ (ਪ੍ਰਤਿਨਿਧ) ਅੱਖਰਾਂ ਦੀ ਉਤਪਤੀ ਆਦਿ ਦਾ ਗਿਆਨ (orthography) ਅੱਖਰਾਂ ਤੋਂ ਪਦ ਬਣਨ ਦਾ ਨਿਯਮਤ ਗਿਆਨ (etymology) ਭਾਵ-ਸੰਗਿਆ, ਕ੍ਰਿਆ, ਅਵਜ, ਸੰਬੰਧਕ ਅਤੇ ਨਿਪਾਤ ਸਮੁਦਾਇ ਦੀ ਜਾਤੀ ਉਤਪੱਤੀ, ਰੂਪਾਂਤਰਤਾ, ਬਣਤਰ ਅਤੇ ਪ੍ਰਯੋਗ ਦਾ ਪੂਰਨ ਗਿਆਨ। ਪਦਾਂ ਤੋਂ ਵਾਕ ਬਣਨ ਅਤੇ ਓਸ ਤੋਂ ਸ਼ਬਦ ਬੋਧ ਹੋਣ ਦਾ ਨਿਯਮਤ ਗਿਆਨ (syntax) ਇਹ ਸਭ ਵਿਆਕ੍ਰਤੀ (ਵਿਆਕਰਣ ਰੀਤੀ) ਕਲਾ ਦਾ ਪਰਿਵਾਰ ਹੈ, ਜਿਸਦਾ ਅਭਿਆਸ ਸੰਸਾਰੀ ਵਿਦਿਆ ਜਾਂ ਬੈਖਰੀ ਬਾਣੀਆਂ ਦੁਆਰਾ ਹੁੰਦਾ ਹੈ।

ਦੂਜੀ ਕਲਾ ਸ਼ੁਰਤੀ ਜਾਂ ਉਪਨਿਖਦ ਹੈ, ਜਿਸਦਾ ਪ੍ਰਾਰੰਭ 'ਪਰਾ ਪੂਰਬਲੀ' ਭਾਵਨੀ ਤੋਂ ਹੈ, ਅਤੇ ਓਸਦਾ ਪ੍ਰਕਾਸ਼ ਉਤਮ ਅਧਿਕਾਰੀ ਦੇ ਰਿਦੇ ਵਿਚ ਨਿਰੰਤਰ (ਲਗਾਤਾਰ) ਅਤੇ ਦੀਰਘ ਕਾਲ ਤਕ ਕੇਵਲ ਸ੍ਰੀ ਗੁਰੂ ਬਾਣੀ ਦੇ ਅਭਿਆਸ ਕਰਨ ਨਾਲ ਆਚਾਰਯ (ਪੂਰਨ ਗੁਰੂ) ਦੀ 'ਆਮਨਾਯ' ਦੇ ਰੂਪ ਵਿਚ ਹੁੰਦਾ ਹੈ, ਜਿਸਦਾ ਫਲ ਇਹ ਹੁੰਦਾ ਹੈ ਕਿ ਅਭਿਆਸੀ ਦੇ ਰਿਦੇ ਵਿਚ ਗੁਰੂ ਬਾਣੀ ਪ੍ਰਗਟ ਰੂਪ ਤੇ ਨਿਵਾਸ ਕਰਦੀ ਹੋਈ ਸਰਸ੍ਵਤੀ ਦਾ ਰੂਪ ਧਾਰ ਕੇ ਵਗ ਤੁਰਦੀ ਹੈ। ਏਸਦਾ ਪਟਾਂਤਰਾ ਇਹ ਹੈ ਕਿ ਜਿਸ ਵਡਭਾਗੀ ਪੁਰਖ ਦੀ ਭਾਸ਼ਾ ਨਿਰੀ ਗੁਰੂ ਬਾਣੀ ਹੀ ਬਣ ਜਾਵੇ, ਬਿਨਾਂ ਗੁਰੂ ਬਾਣੀ ਦੇ ਕੀਰਤਨ ਤੇ ਵਿਚਾਰ ਦੇ ਹੋਰ ਸਭ ਵਿਸ਼ੇ ਫਿੱਕੇ ਲੱਗਣ ਅਤੇ ਵਿਸ਼ੇਸ਼ ਆਧਾਰ ਗੁਰਬਾਣੀ ਹੀ ਬਣ ਜਾਵੇ ਓਸ ਨੂੰ ਸਮਝੋ ਕਿ ਓਸ ਸੱਜਣ ਪੁਰਖ ਦੇ ਰਿਦੇ ਵਿਚ ਸ਼ਬਦ ਬ੍ਰਹਮ ਦਾ ਨਿਵਾਸ ਹੈ ਅਤੇ ਓਸਦੀ ਬਾਣੀ ਆਪਣੇ ਅਰਥ ਨੂੰ ਖੋਲ੍ਹਦੀ ਹੋਈ ਸਰਸ੍ਵਤੀ ਰੂਪ ਹੋ ਕੇ ਵਗ ਪੈਂਦੀ ਹੈ। ਏਸੇ ਪ੍ਰਥਾ ਨੂੰ ਸ਼ੁਰਤੀ (ਅਨੁਭਵੀ) ਅਥਵਾ ਉਪਨਿਖਦ (ਗੁੱਝਾ ਭੇਦ) ਗੀਤੀ ਆਖਿਆ ਜਾਂਦਾ ਹੈ।

(ਅ) ਭਾਈ ਸਾਹਿਬ ਦਾ ਸਮਾਂ ਸ੍ਰੀ ਗੁਰੂ ਬਾਣੀ ਦੇ ਸੰਕੀਰਤਨ ਅਤੇ ਵਿਚਾਰ ਵਿਚ ਸਦਾ ਹੀ ਲਗਦਾ ਹੈ, ਜਿਸ ਕਰਕੇ ਉਨ੍ਹਾਂ ਦੀ ਭਾਸ਼ਾ ਭੀ ਸੰਤ ਭਾਸ਼ਾ, ਗੁਰਮੁਖੀ ਭਾਸ਼ਾ ਅਥਵਾ ਸ੍ਰੀ ਗੁਰੂ ਭਾਸ਼ਾ ਹੀ ਬਣ ਗਈ ਹੈ, ਜਿਸ ਕਰਕੇ ਕੋਸ਼ ਰਾਹੀਂ ਪਦਾਂ ਦੀ ਸ਼ਕਤੀ ਦਾ ਵਿਚਾਰ ਵਿਆਕਰਣ ਨਾਲ ਪਦਾਂ ਦੀ ਸ਼ੁੱਧੀ ਅਸ਼ੁੱਧੀ ਦੀ ਸਿਰ ਖਪਾਈ, ਅਥਵਾ ਪੂਰਬ-ਅਪਰ ਦੇ ਵਿਰੋਧ ਪ੍ਰਹਾਰ ਦੀ 'ਮੀਮਾਂਸਾ' ਕਰਨ ਦੀ ਚਿੰਤਾ ਭਾਈ ਸਾਹਿਬ ਨੂੰ ਉੱਕੀ ਹੀ ਨਹੀਂ ਰਹੀ।

(ੲ) ਭਾਈ ਸਾਹਿਬ ਦੀ ਏਸ ਰਚਨਾ ਤੋਂ ਸਿਹਾਰੀ-ਬਿਹਾਰੀ ਆਦਿ ਲਗਾਂ ਦੇ ਅਰਥ ਜਾਂ ਪ੍ਰਯੋਜਨ ਸਹਿਤ ਸਿੱਧ ਹੋਣ ਤੋਂ ਬਿਨਾਂ ਉਨ੍ਹਾਂ ਕੋਸ਼-ਕਾਰਾਂ ਦਾ ਸੰਸਾ ਅਤੇ ਭ੍ਰਮ ਭੀ ਦੂਰ ਹੋ ਸਕਦਾ ਹੈ, ਜਿਨ੍ਹਾਂ ਦੀ ਆਪਣੀ ਕੋਈ (conviction) ਮਨੌਤ ਨ ਹੋਣ ਤੇ ਭੀ ਉਨ੍ਹਾਂ ਨੇ ਆਪਣੇ ਮਿਥਿਆ ਗਿਆਨ ਨੂੰ ਅਨੁਭਵੀ ਗਿਆਨ ਦੇ ਭਾਉ ਵੇਚਣਾ ਆਰੰਭ ਕੀਤਾ ਹੋਇਆ ਹੈ। ਨਾਲ ਹੀ 'ਗੁਰਸੇਵਕ ਸਭੀਆਂ' ਦੇ 'ਸ਼ਬਦਾਰਥ' ਦੀ ਭੀ ਖ਼ੂਬ ਕਲਈ ਖੁਲ੍ਹ ਗਈ ਹੈ, ਜਿਨ੍ਹਾਂ ਨੇ ਅਰਥਾਂ ਦੇ ਅਣਗਿਣਤ ਅਨਰਥ ਕਰਨ ਤੋਂ ਬਿਨਾਂ ਸੈਂਕੜੇ ਥਾਂਈਂ ਮੂਲ-ਪਦ ਛੇਦ ਦੀ ਭੀ ਜੱਖਣਾ ਖੋ ਦਿਤੀ ਹੈ।

(ਸ) ਉਕਤ ਗ੍ਰੰਥ ਤੋਂ ਕੁਝ ਪਦਾਰਥ ਸੰਗ੍ਰਹ ਅਤੇ ਖ਼ਾਸ ਖ਼ਾਸ ਪਦਾਂ ਅਰ ਵਾਕਾਂ ਦਾ ਅਰਥ ਸਪਸ਼ਟ ਹੋ ਜਾਣ ਤੇ ਵਿਸ਼ੇਸ਼ ਕਰਕੇ ਸ੍ਰੀ ਗੁਰੂ ਭੱਟ ਬਾਣੀ ਦੇ ਕਈ ਕਠਿਨ ਥਾਵਾਂ ਤੇ ਸੁਲਝ ਜਾਣ ਤੇ ਕਥਾ ਕਰਨ ਵਾਲਿਆਂ ਗਿਆਨੀਆਂ ਪ੍ਰਚਾਰਕਾਂ ਖੋਜੀਆਂ ਅਤੇ ਪਾਠੀਆਂ ਲਈ ਸੁਤੇ-ਸਿਧ ਹੀ ਲੋੜੀਂਦੀ ਸਮਗ੍ਰੀ ਪ੍ਰਾਪਤ ਹੋ ਜਾਣ ਤੇ ਇਹ ਉਦਮ ਸਰਬ ਸਾਧਾਰਣ ਦੇ ਲਾਭ ਲਈ ਅਵੱਸ਼ ਹੀ ਸਫਲ ਹੋਇਆ ਹੈ।

(ਹ) ਇਨ੍ਹਾਂ ਲਗਾਂਮਾਤ੍ਰਾਂ ਦੇ ਸਾਰਥਿਕ ਕਰਨ ਦਾ ਯਤਨ ਅਗੇ ਭੀ ਕੀਤਾ ਹੈ, ਪਰ ਜਦੋਂ ਕੋਈ ਅਪਵਾਦ (ਉਲੰਘਣ) ਜਾਂ ਅਭਿਦੇਸ਼ (ਆਸੇ-ਪਾਸੇ) ਦਾ ਵਿਸ਼ਯ ਆ ਜਾਵੇ ਤਾਂ ਉਨ੍ਹਾਂ ਦਾ ਹੰਕਾਰ ਟੁੱਟ ਜਾਂਦਾ ਹੈ। ਜੈਸੇ—"ਨਾਮੁ ਭਜਹੁ" ਇਸ ਵਿਚ 'ਨਾਮੁ' ਪਦ ਦਾ ਕਰਮ ਕਾਰਕ ਹੋਣ ਕਰਕੇ ਅੰਤ ਵਿਚ 'ਔਂਕੜ' ਆਇਆ ਹੈ। ਅਤੇ "ਸਚੁ ਸਭਨਾ ਹੋਇ ਦਾਰੂ" ਵਿਚ ਔਂਕੜ ਕਰਤਾ ਕਾਰਕ ਵਿਚ ਆਇਆ ਹੈ। ਏਥੇ ਇਕ ਵਿਚ ਦੂਜੇ ਦਾ 'ਅਭਿਵਿਆਪਨ' ਕਿਉਂ ਹੋਇਆ ? ਏਸਦਾ ਉੱਤਰ ਇਹ ਮਿਥਿਆ ਪੰਡਿਤ ਨਹੀਂ ਦੇ ਸਕਦੇ। ਹੋਰ ਦੇਖੋ—"ਮੇਰਾ **ਸਹੁ** ਜਾਗੈ ਹਉ ਨਿਸਿ ਭਰ ਸੋਵਾ" ਵਿਚ ਕਰਤਾ ਕਾਰਕ ਦੀ ਵਿਭਕਤੀ ਰੂਪ ਤੇ ਔਂਕੜ ਆਇਆ ਹੈ। ਅਤੇ "ਆਗੈ **ਸਹ** ਭਾਵਾ ਕਿ ਨ ਭਾਵਾ" ਇਸ ਵਿਚ 'ਸਹ' ਨੂੰ ਕੋਈ ਵਿਭਕਤੀ ਉਕੀ ਹੀ ਨਹੀਂ, ਪਰ, ਕਾਰਕ ਹੈ। ਏਸਦਾ ਉੱਤਰ ਇਨ੍ਹਾਂ ਨਿਰੱਖਰ ਵਿਦ੍ਵਾਨਾਂ ਕੋਲ ਕੋਈ ਨਹੀਂ। ਸੱਚ ਪੁਛੋਂ ਤਾਂ ਇਨ੍ਹਾਂ ਨੂੰ ਇਹ ਭੀ ਪਤਾ ਨਹੀਂ ਕਿ ਪੰਜਾਬੀ ਲਿੱਪੀ ਦੇ ਆਦਿ ਵਿਚ 'ੳ' ਕਿਉਂ ਰਖਿਆ ਗਿਆ ਹੈ ? ਭਾਈ ਸਾਹਿਬ ਨੇ ਵਿਆਕਰਣਕ ਰੀਤੀਆਂ ਦੀ ਮੂਲ ਸ੍ਰੀ ਗੁਰੂ ਬਾਣੀ ਦੀ ਆਮਨਾਯ (ਨਿਗਮ ਜਾਂ ਮੁਢਲੇ ਉਪਦੇਸ਼ਾਂ) ਤੋਂ ਅਭਿਆਸ ਬਲ ਦੇ ਆਸਰੇ **'ਉਪਨਿਖਦ'** ਵਿਦਿਆ ਨਾਲ ਲਗਾਂਮਾਤ੍ਰਾਂ ਦੇ ਪ੍ਰਯੋਗ ਸਹਜੇ ਹੀ ਸਪਸ਼ਟ ਕਰ ਦਿਤੇ ਹਨ, ਜਿਨ੍ਹਾਂ ਦਾ ਹੋਣਾ ਜ਼ਰੂਰੀ ਸੀ।

(ਕ) ਸਭ ਤੋਂ ਵੱਡੀ ਗੱਲ ਇਕ ਹੋਰ ਹੋਈ ਹੈ, ਜਿਸ ਵਲ ਖੋਜੀਆਂ ਤੋਂ ਲੈ ਕੇ ਸਰਬ ਸਾਧਾਰਣ ਕਥੱਕੜਾਂ ਨੂੰ ਧਿਆਨ ਦੇਣਾ ਚਾਹੀਦਾ ਹੈ ਕਿ ਜੋ ਭੱਦ੍ਰ ਪੁਰਸ਼ ਪੰਜਾਬੀ ਅਤੇ ਗੁਰਮੁਖੀ ਭਾਸ਼ਾ ਨੂੰ ਓਸਦੀ ਅਪਣੀ ਆਮਨਾਯ (ਆਦਿਲਾ ਉਪਦੇਸ਼) ਨੂੰ ਨ ਜਾਣ ਕੇ ਬੇ ਉਸਤਾਦੇ ਹੋਣ ਦੇ ਕਾਰਣ ਅਪਣੀ ਬੋਲੀ ਵਿਚ ਸਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥਾਂ ਦਾ ਅਨਰਥ ਕਰਨ ਤੋਂ ਨਹੀਂ ਹਟਦੇ ਉਹ ਹੁਣ ਉਕਤ-ਅਗੰਮੀ ਤੇ ਅਗੋਚਰੀ ਬਾਣੀ ਦੇ ਅਰਥ ਅੰਗ੍ਰੇਜ਼ੀ ਆਦਿ ਬਿਦੇਸ਼ੀ ਬੋਲੀਆਂ ਵਿਚ ਕਰਨ ਦਾ ਢੌਂਗ ਰਚ ਕੇ ਆਪ ਨੂੰ ਜਗਤ ਪ੍ਰਸਿੱਧ (world fame) ਵਿਦ੍ਵਾਨ ਸਿੱਧ ਕਰਨ ਦਾ ਯਤਨ ਕਰ ਰਹੇ ਹਨ, ਉਨ੍ਹਾਂ ਨੂੰ ਜਗਿਆਸੂ 'पाण्डित्य गुंजा-मितं दर्पो पर्वत सन्निभः।' ਅਰਥਾਤ 'ਪੰਡਿਤਾਈ ਤਾਂ ਰੱਤਕ ਤੁੱਲ ਹੈ, ਪਰ ਅਭਿਮਾਨ ਪਹਾੜ ਜਿੱਡਾ ਹੈ' ਏਸ ਪਦਵੀ ਦੇ ਭਾਗੀ ਅਤੇ ਮਿਥਿਆ ਵਾਦੀ ਸਮਝ ਕੇ ਉਨ੍ਹਾਂ ਦੀ ਦਿਮਾਗ਼ੀ ਗ਼ੁਲਾਮੀ ਤੋਂ ਬਚ ਜਾਣਗੇ। ਜਿਸਦੀ ਡਾਢੀ ਲੋੜ ਸੀ।

*ਗੁਰੂ ਖ਼ਾਲਸਾ ਪੰਥ ਦੀ ਕ੍ਰਿਪਾ ਦਾ ਪਾਤ੍ਰ*

੧੨-੧੨-੫੪ **(ਪੰਡਿਤ) ਕਰਤਾਰ ਸਿੰਘ ਦਾਖਾ**

# ਭੂਮਿਕਾ

ਗੁਰਬਾਣੀ ਅੰਦਰਿ ਆਈਆਂ ਲਗਾਂਮਾਤ੍ਰਾਂ ਸਤਿਗੁਰੂ ਦੀ ਅਗਾਧ ਨੇਤ ਅਨੁਸਾਰ ਅਜੇਹੇ ਗੁਰਮਤਿ ਅਸੂਲਾਂ ਬੱਧੇ (set) ਨਿਯਮਾਂ ਅੰਦਰਿ ਸ਼ੋਭਨੀਕ, ਮੋਤੀਆਂ ਵਾਂਗੂੰ ਜੜੀਆਂ ਹੋਈਆਂ ਹਨ, ਕਿ ਇਹਨਾਂ ਤੋਂ ਬਿਨਾਂ ਕਿਸੇ ਭੀ ਗੁਰਵਾਕ ਪੰਗਤੀ ਦਾ ਭਾਵ ਬਣਦਾ ਹੀ ਨਹੀਂ। ਅਧੂਰਾ ਹੀ ਰਹਿੰਦਾ ਹੈ। ਪੂਰਾ ਹੁੰਦਾ ਹੀ ਨਹੀਂ।

ਗੁਰਬਾਣੀ ਦਾ ਤੱਤ ਆਸ਼ਾਵੀ ਭਾਵ ਇਹਨਾਂ ਲਗਾਂਮਾਤ੍ਰਾਂ ਅੰਦਰਿ ਹੀ ਗੁਪਤ ਹੈ ਅਤੇ ਅਜੇਹੀ ਤੱਤ ਮਰਯਾਦਾ ਅੰਦਰਿ ਗੁੰਫਤ ਹੈ, ਕਿ ਸਮਗਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਅੰਦਰਿ ਇਕ ਰਸ ਨਿਯਮ ਪ੍ਰੋਤਾ ਪੂਰਤ ਸੰਧੂਰਤ ਹੈ। ਵਿਲੱਖਣਤਾ ਮਈ ਵਾਧਾ ਇਹ ਹੈ, ਕਿ ਇਹਨਾਂ ਲਗਾਂਮਾਤ੍ਰਾਂ ਅੰਦਰਿ ਨਿਯਮਤ ਹੋਏ ਗੁਰਬਾਣੀ ਦੇ ਭਾਵ ਇਕ ਤੋਂ ਅਨੇਕ ਨਹੀਂ ਹੋ ਸਕਦੇ। ਇਕ ਗੁਰਵਾਕ ਪੰਗਤੀ ਦਾ ਭਾਵ ਇਕੋ ਹੀ ਰਹਿੰਦਾ ਹੈ। ਦੂਜਾ ਕਦੇ ਹੋ ਹੀ ਨਹੀਂ ਸਕਦਾ। ਲਗਾਂਮਾਤ੍ਰਾਂ ਦੇ ਏਸ ਗੁਰਮਤਿ ਗੋਝ ਭਾਵ ਦੇ ਤੱਤ ਤੋਂ ਅਗਿਆਤ ਅਣਜਾਣ ਲੋਗ ਜੋ ਇਕੋ ਗੁਰਵਾਕ ਦੇ ਅਨੇਕਾਂ ਅਰਥ ਲਾਉਂਦੇ ਹਨ, ਉਹ ਮਹਿਜ਼ ਆਪਣਾ ਗਿਆਨ ਪਣਾਂ, ਆਪਣੀ ਵਿਦਵਤਾ ਹੀ ਛਾਂਟਦੇ ਹਨ। ਵਾਸਤਵ ਵਿਚ ਇਹ ਉਹਨਾਂ ਦੀ ਮਨ ਦੀ ਮਤਿ ਨਿਰੀ ਅਗਿਆਨਤਾ ਭਰੀ ਮੱਤ ਹੀ ਹੁੰਦੀ ਹੈ, ਜਿਸ ਮਨਮਤ ਦਾ ਖੋਟਾ ਢਬੂਆ ਲਗਾਂਮਾਤ੍ਰਾਂ ਦੀ ਗੁਪਤ ਗੋਝ ਕਸੌਟੀ ਨਾਲਿ ਲਾਇਆਂ ਉਤਰ ਜਾਂਦਾ ਹੈ ਤੇ ਉਘੜ ਜਾਂਦਾ ਹੈ। ਬਾਕੀ ਦੇ ਅਰਥ ਲਵੱਈਏ (ਲਾਉਣਹਾਰੇ) ਲੋਗ ਆਪੋ ਆਪਣੀ ਮਤਿ ਦੇ ਅਨੁਸਾਰ ਮਨਿ ਭਾਉਂਦੇ ਭਾਂਤ ਭਾਂਤ ਦੇ ਅਰਥ ਇਕੇ ਗੁਰਵਾਕ ਦੇ ਲਾਉਂਦੇ ਹਨ। ਇਕ ਗੁਰਵਾਕ ਪੰਗਤੀ ਦੇ ਅਨੇਕਾਂ ਅਰਥ ਅਰਥਾਉਂਦੇ ਹਨ, ਜਿਸ ਨੂੰ ਦੇਖ ਕੇ ਗੁਰਮਤਿ ਦੀ ਤੱਤ ਖੋਜ ਦੇ ਅਲ੍ਹੜ ਜਗਿਆਸੂ ਬੜੇ ਪਰੇਸ਼ਾਨ ਹੁੰਦੇ ਹਨ।

ਧੁਰੋਂ ਆਈ ਧੁਰਿ ਧੁਰੰਧਰੀ ਗੁਰਬਾਣੀ ਦੀ ਸਰਬੱਗਤਾ ਏਸੇ ਵਿਚਿ ਹੀ ਹੈ ਕਿ ਇਸਦੇ ਭਾਵ ਦਾ ਧੁਰੋਂ ਬੰਨ੍ਹਿਆ ਧੁਰਵਾ ਇਕ ਹੀ ਹੋਵੇ। ਅਰਥ ਅਨੇਕਤਾ ਵਾਲੇ ਭਾਵ ਵਿਚਿ ਧੁਰਧੁਰੰਮੀ ਸਰਬੱਗਤਾ ਦੀ ਅਟੱਲਤਾ ਰਹਿੰਦੀ ਨਹੀਂ। ਉਡ ਜਾਂਦੀ ਹੈ। ਅਰਥਾਂ ਦੀ ਅਨੇਕਤਾ ਵਿਚਿ ਭਾਂਤ ਭਾਂਤ ਦੀਆਂ ਮਤਿ ਬੁਧੀਆਂ ਦੀ ਅਲਪੱਗਤਾ ਹੀ ਉਘੜਦੀ ਹੈ। ਇਸ ਵਿਚਿ ਗਿਆਨ ਗੰਮਤੀ ਗੰਭੀਰਤਾ ਕੋਈ ਨਹੀਂ।

ਇਕ ਵਾਰ ਦਾ ਜ਼ਿਕਰ ਹੈ ਕਿ ਅਸੀਂ ਦੋ ਪ੍ਰਸਿੱਧ (ਉਘੇ) ਅਰਥ ਗਿਆਨੀ, ਗੁਰਵਾਕ ਦੀ ਏਸ ਪੰਗਤੀ ਉਤੇ ਝਗੜਦੇ ਹੋਏ ਦੇਖੇ :

**ਨਾਨਕ ਗਿਆਨੀ ਜਗੁ ਜੀਤਾ ਜਗਿ ਜੀਤਾ ਸਭੁ ਕੋਇ ॥**[੧]

ਬੜੇ ਹੀ ਭਾਂਤ ਭਾਂਤ ਦੇ ਅਰਥ ਲਾਉਣ, ਆਪੋ ਆਪਣੀ ਅਲਪਗ ਬੁਧੀ ਅਨੁਸਾਰ। ਇਕ ਤਾਂ ਕਹੇ ਕਿ ਗਿਆਨਵਾਨ ਜਗਤੁ (ਸੰਸਾਰ) ਹੀ ਅਸਲੀ ਜੀਉਣੀ ਜੀਉਂਦਾ ਹੈ। ਹੋਰ ਸਭ ਕੋਈ ਸੰਸਾਰੀਆਂ ਵਾਲੀ ਜਿਉਣੀ ਜੀਉਂਦੇ ਹਨ। ਦੂਜਾ ਕਹੇ ਇਸ ਜਗਤ ਅੰਦਰ ਇਕ ਗਿਆਨੀ ਪੁਰਸ਼ ਹੀ ਸੁੱਚੀ ਜੀਉਣੀ ਜੀਉਂਦਾ ਹੈ। ਇਸ ਪ੍ਰਕਾਰ ਆਪੋ ਆਪਣੇ ਅਰਥਾਂ ਦਾ ਪੱਖ ਪੂਰ ਕੇ ਆਪਸ ਵਿਚਿ ਦੋਵੇਂ ਗਿਆਨੀ ਖਹੀ ਜਾਣ। ਕੋਈ ਭੀ ਆਪਣੀ ਹਾਰ ਨ ਮੰਨੇ। ਅਮਰ ਅਜਾਂਚੀ ਅਸੀਂ ਭੀ ਇਸ ਖਹਿਮ ਖਹਿ ਗਿਆਨ ਮਈ ਨਜ਼ਾਰੇ ਤੇ ਪਹੁੰਚ ਗਏ, ਅਤੇ ਦੋਹਾਂ ਨੂੰ ਬੇਨਤੀ ਕੀਤੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪ੍ਰਕਾਸ਼ ਕਰਕੇ ਇਸ ਗੁਰਵਾਕ ਪੰਗਤੀ ਦੀਆਂ ਲਗਾਂਮਾਤ੍ਰਾਂ ਤਾਂ ਦੇਖੋ। ਪਰ ਉਹ ਦੋਵੇਂ ਗਿਆਨੀ ਇਸ ਗੱਲ ਨੂੰ ਨਾ ਮੰਨਣ ਅਤੇ ਕਹਿਣ ਕਿ ਲਗਾਂਮਾਤ੍ਰਾਂ ਵਿਚਿ ਕੀ ਪਿਆ ਹੈ। ਅਸੀਂ ਆਖਿਆ, 'ਬਹੁਤ ਕੁਛ ਪਿਆ ਹੈ। ਇਹਨਾਂ ਵਿਚਿ ਹੀ ਤਾਂ ਗੋਝ ਅਰਥਾਂ ਦਾ ਤੱਤ ਖਜ਼ਾਨਾ ਭਰਪੂਰ ਹੈ। ਤੁਹਾਡੇ ਖ਼ਿਆਲ ਵਿਚ ਐਵੇਂ ਹੀ ਇਹ ਲਗਾਂਮਾਤ੍ਰਾਂ ਲਗੀਆਂ ਹੋਈਆਂ ਹਨ! ਕਿਸੇ ਖ਼ਾਸ ਮਨੋਰਥ ਲਈ ਹੀ ਸਰਬੱਗ ਸਤਿਗੁਰੂ ਸਾਹਿਬਾਨ ਨੇ ਲਾਈਆਂ ਹਨ।' ਬਹੁਤ ਜ਼ੋਰ ਦੇਣ ਪਰ ਉਹਨਾਂ ਨੂੰ ਮਜਬੂਰ ਹੋਣਾ ਪਿਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਜਦੋਂ ਅਕਾਲੀ ਕੌਰ ਸਿੰਘ ਦੇ ਰਚੇ ਗੁਰਬਾਣੀ ਦੇ ਇੰਡੈਕਸ (ਤਤਕਰੇ) ਦੀ ਮਦਦ ਨਾਲ ਇਸ ਗੁਰਵਾਕ ਪੰਗਤੀ ਨੂੰ ਲਭਿਆ, ਤਾਂ ਅਸੀਂ ਬੇਨਤੀ ਕੀਤੀ ਕਿ ਗਹੁ ਕਰਕੇ ਦੇਖੋ, ਇਸ ਪੰਗਤੀ ਅੰਦਰ ਦੋ ਵਾਰ 'ਜਗ' ਪਦ ਆਇਆ ਹੈ। ਦੋਹਾਂ ਥਾਂਵਾਂ ਤੇ ਇਕੋ ਜੇਹਾ ਹੀ ਲਿਖਿਆ ਹੈ ਕਿ ਵਖੋ ਵਖ ਲਗਾਂਮਾਤ੍ਰਾਂ ਸਹਿਤ ਲਿਖਿਆ ਹੈ ? ਗੌਹ ਕਰਕੇ ਦੇਖਿਆ ਗਿਆ ਤਾਂ ਪਹਿਲੇ ਪਦ ਦੇ ਗਗੇ ਪਦ ਅੱਖਰ ਨੂੰ ਔਂਕੜ ਲਗਿਆ ਹੋਇਆ ਸੀ ਅਤੇ ਦੂਜੇ ਗਗੇ ਨੂੰ ਸਿਹਾਰੀ ਲਗੀ ਹੋਈ ਸੀ। ਏਹ ਪਾਠ ਦਾ ਫ਼ਰਕ ਉਨ੍ਹਾਂ ਨੇ ਦੇਖਿਆ ਤਾਂ ਸਹੀ ਪਰ ਇਸ ਫ਼ਰਕ ਦੀ ਅਹਿਮੀਅਤ ਉਹਨਾਂ ਨੂੰ ਪਰਤੀਤ ਨਾ ਹੋਵੇ।

ਓੜਕ ਉਹਨਾਂ ਨੇ ਸਾਨੂੰ ਹੀ ਆਖਿਆ : 'ਔਂਕੜ ਸਿਹਾਰੀ ਦੇ ਵਿਤਕਰੇ ਨੂੰ ਤੁਸੀਂ ਦਸੋ ਕਿ ਏਹ ਦੋਵੇਂ ਕੀ ਖਸੂਸੀਅਤ ਰਖਦੇ ਹਨ।' ਜਦੋਂ ਅਸੀਂ ਲਗਾਂਮਾਤ੍ਰਾਂ ਦੇ ਗੁਰਮਤਿ ਅਟੱਲ ਨਿਯਮਾਵਲੀ ਅਸੂਲਾਂ ਨੂੰ ਨਿਖਾਰ ਕੇ ਪਰਗਟ ਕੀਤਾ ਤੇ ਪੰਗਤੀ ਦਾ ਤੱਤ ਭਾਵ ਇਸ ਪ੍ਰਕਾਰ ਦਰਸਾਇਆ ਕਿ :

'ਗੁਰ ਨਾਨਕ ਦੇ ਘਰ ਦੇ ਗੁਰਮੁਖ ਗਿਆਨੀ ਨੇ "ਮਨਿ ਜੀਤੈ ਜਗੁ ਜੀਤੁ" ਦੇ ਭਾਵ ਅਨੁਸਾਰ ਜਗ ਜਿਤ ਲਿਆ ਹੈ—"ਨਾਨਕ ਗਿਆਨੀ ਜਗੁ ਜੀਤਾ" ਨਹੀਂ ਤਾਂ ਜਗ ਨੇ ਸਭ ਕੋਈ (ਸਭ ਕਿਸੇ ਨੂੰ) ਜਿਤ ਲਿਆ ਹੈ—"ਜਗਿ ਜੀਤਾ ਸਭੁ ਕੋਇ"। ਪਿਛਲੇ 'ਜਗ' ਪਦ ਨੂੰ ਸਿਹਾਰੀ ਲਗੀ ਹੋਈ ਹੈ। ਉਸ ਸਿਹਾਰੀ ਵਿਚਿ 'ਨੇਂ' ਦੇ ਅਰਥ ਗੋਹਝ ਰਖੇ ਹੋਏ ਹਨ। ਸਾਰੀ ਗੁਰਬਾਣੀ ਅੰਦਰ ਇਕ ਸਿਰੇ ਤੋਂ ਲਾ ਕੇ ਅੰਤ ਤਾਈਂ

---

੧. ਬਿਹਾਗੜੇ ਕੀ ਵਾਰ ਮ: ੪, ਪੰਨਾ ੫੪੮.

ਇਹੀ ਵਿਤਕਰਾ ਵਿਦਮਾਨ ਹੈ। ਦੂਜਾ ਅਰਥ ਕੋਈ ਬਣ ਹੀ ਨਹੀਂ ਸਕਦਾ।' ਉਹਨਾਂ ਦੋਹਾਂ ਨੂੰ ਓੜਕ ਮੰਨਣਾ ਪਿਆ ਕਿ ਲਗਾਂਮਾਤ੍ਰਾਂ ਦੀ ਗੋਝ ਗੁਰਮਤਿ ਕਲਾ ਹੀ ਗੁਰਬਾਣੀ ਦੇ ਤੱਤ ਅਰਥ ਦਰਸਾਵਨ ਹਿਤ ਸਹਾਈ ਹੈ।

ਇਕ ਵਾਰੀ ਅਸੀਂ ਰਾਧਾ ਸੁਆਮੀਆਂ ਦੇ ਮਹੰਤ ਬਾਬੂ ਸਾਉਣ ਸਿੰਘ ਨੂੰ "ਹਉਮੈ ਸਬਦਿ ਜਲਾਏ"[1] ਦੇ ਅਰਥ ਇਉਂ ਲਾਉਂਦਾ ਸੁਣਿਆ ! 'ਹੇ ਭਾਈ ਹਉਮੈ ਰੂਪੀ ਸ਼ਬਦ ਨੂੰ ਜਲਾ ਦੇਵੋ।' ਇਹ ਅਰਥ ਸੁਣਦੇ ਸਾਰ ਹੀ ਮੈਥੋਂ ਨਾ ਰਿਹਾ ਗਿਆ ਅਤੇ ਤੱਤ ਛਿਨ ਹੀ ਪ੍ਰਸ਼ਨ ਕੀਤਾ ਕਿ 'ਹਉਮੈ ਯਾ ਹਉਮੈ ਰੂਪੀ ਭੀ ਕੋਈ ਸ਼ਬਦ ਹੈ ?' ਉਹ ਭੜਕ ਕੇ ਕਹਿਣ ਲੱਗਾ ਕਿ ਤੁਸੀਂ ਹੀ ਆਉ ਕਥਾ ਕਰੋ। ਮੈਂ ਭੀ ਕਰਨਾ ਹਾਂ। ਮੈਂ ਆਖਿਆ, 'ਭੜਕਣ ਦੀ ਕੋਈ ਲੋੜ ਨਹੀਂ, ਜ਼ਰਾ ਤੁਸੀਂ ਗੌਰ ਨਾਲ ਦੇਖੋ ਕਿ ਸ਼ਬਦਿ ਪਦ ਦੇ ਛੇਕੜਲੇ ਅੱਖਰ ਦੱਦੇ ਨੂੰ ਸਿਹਾਰੀ ਲੱਗੀ ਹੋਈ ਹੈ ਕਿ ਨਹੀਂ।' ਉਸ ਦੇਖ ਕੇ ਆਖਿਆ, 'ਲੱਗੀ ਤਾਂ ਹੋਈ ਹੈ। ਫੇਰ ਕੀ ਹੋਇਆ !' ਮੈਂ ਆਖਿਆ, 'ਹੋਇਆ ਨਹੀਂ। ਅਰਥ ਸਪਸ਼ਟ ਹੋ ਗਿਆ।' ਉਸ ਆਖਿਆ, 'ਉਹ ਕੀ ?' ਮੈਂ ਆਖਿਆ, 'ਸ਼ਬਦ (ਗੁਰਸ਼ਬਦ) ਦੁਆਰਾ ਹਉਮੈ ਨੂੰ ਜਲਾ ਦੇਵੇ।' ਇਹ ਅਰਥ ਸਹੀ ਸਿਧ ਹੋਏ। ਇਹ ਦੱਦੇ ਦੀ ਸਿਹਾਰੀ ਦੀ ਗੋਝ ਕਲਾ ਦੀ ਹੀ ਕਰਾਮਾਤ ਹੈ ਜਿਸ ਨੇ ਇਹ ਅਰਥ ਸਪਸ਼ਟਾਇ ਦਿਤਾ। ਸਿਹਾਰੀ ਦੇ ਗੋਝ ਅਰਥ 'ਦੁਆਰਾ' ਦੇ ਹਨ। ਇਸ ਉਪਰ ਹੋਰ ਭੀ ਕਈ ਪਰਮਾਣ ਉਸ ਨੂੰ ਦਰਸਾਏ ਗਏ। ਸਾਰੀ ਸੁਣਨਹਾਰੀ ਸੰਗਤ ਮੰਨ ਗਈ ਅਤੇ ਉਹ ਬੜਾ ਪਸ਼ੇਮਾਨ ਹੋਇਆ।

ਇਕ ਵਾਰ ਦਾ ਹੋਰ ਜ਼ਿਕਰ ਹੈ ਕਿ ਅਸੀਂ ਸਾਰਾ ਜਥਾ ਇਕ ਅਨੰਦ ਕਾਰਜ ਸਮਾਗਮ ਤੇ ਹੜੱਪੇ ਗਏ ਹੋਏ ਸਾਂ। ਉਸ ਇਲਾਕੇ ਦੀ ਬਹੁਤ ਸਾਰੀ ਸੰਗਤ ਭੀ ਆਈ ਹੋਈ ਸੀ। ਅਨੰਦ ਕਾਰਜ ਦੀ ਸਮਾਪਤੀ ਤੇ ਜੋ ਗੁਰਵਾਕ ਆਇਆ, ਉਸ ਨੂੰ ਗ੍ਰੰਥੀ ਸਿੰਘ (ਉਸੇ ਇਲਾਕੇ ਦਾ) ਅਸਲ ਅੱਖਰੀ ਸੁਧਤਾ ਸਹਿਤ ਇਉਂ ਪੜ੍ਹਨ ਲੱਗਾ :

**ਹਰਿ ਜਨੁ ਰਾਮ ਨਾਮ ਗੁਨ ਗਾਵੈ ॥**
**ਜੇ ਕੋਈ ਨਿੰਦ ਕਰੇ ਹਰਿ ਜਨ ਕੀ, ਅਪੁਨਾ ਗੁਨੁ ਨ ਗਵਾਵੈ ॥**[2]

ਜਦੋਂ ਇਹ ਪੰਗਤੀ ਪੜ੍ਹੀ, ਉਸ ਗ੍ਰੰਥੀ ਸਿੰਘ ਨੇ, ਤਾਂ ਉਸੇ ਇਲਾਕੇ ਦੇ ਇਕ ਪਰਸਿੱਧ ਗਿਆਨੀ ਨੇ ਉਸ ਨੂੰ ਟੋਕਿਆ ਅਤੇ ਬੜੇ ਰੋਅਬ ਦਾਬ ਨਾਲ ਕਿਹਾ : 'ਕਿ 'ਗੁਨਨ' ਪਾਠ ਕਰੋ, 'ਗੁਨ ਨ' ਕਿਉਂ ਕਰਦਾ ਹੈਂ। ਗੁਨ ਤੇ ਨ ਨੂੰ ਨਿਖੇੜਦਾ ਕਿਉਂ ਹੈਂ ?' ਮੈਂ ਉਸ ਗਿਆਨੀ ਦੀ ਨੋਕ ਟੋਕ ਨੂੰ ਸੁਣ ਕੇ ਆਖਿਆ ਕਿ ਗ੍ਰੰਥੀ ਸਿੰਘ ਠੀਕ ਪਾਠ ਕਰਦਾ ਹੈ, ਉਸ ਨੂੰ ਟੋਕਦੇ ਕਿਉਂ ਹੋ। ਤਾਂ ਉਹ ਬਿਰਧ ਸਫ਼ੈਦ ਰੀਸ਼ ਗਿਆਨੀ ਮੈਨੂੰ ਆਕੜ ਕੇ ਪਿਆ ਤੇ ਕਹਿਣ ਲੱਗਾ, 'ਤੈਨੂੰ ਕੀ ਪਤਾ ਹੈ ?' ਮੈਂ ਭੀ ਉਸ ਹੰਕਾਰੀ ਦਾ ਹੰਕਾਰ ਦਮਨ ਕਰਨ ਲਈ ਉਸੇ ਟੋਨ ਵਿਚ ਉੱਤਰ ਦਿਤਾ : 'ਤੈਨੂੰ ਭੀ ਕੀ ਪਤਾ ਹੈ ?' ਉਸ ਨੇ ਮੇਰੇ ਚੱਕਰ ਕੜੇ ਸਜੇ ਹੋਏ ਦੇਖ ਕੇ ਸਮਝਿਆ ਕਿ ਕੋਈ ਅਨਪੜ੍ਹ ਨਿਹੰਗ

---

੧. ੨॥੯॥ (ਆਸਾ ਮ: ੧ ਵਾਰ, ਪੰਨਾ ੪੬੮)।
੨. ੧॥ਰਹਾਉ॥੨॥੩॥ (ਬੈਰਾੜੀ ਮ: ੪, ਪੰਨਾ ੭੧੯)।

ਹੋਣਾ ਹੈ। ਜਦੋਂ ਉਹ ਛਿੱਥਾ ਜੇਹਾ ਪਿਆ ਤਾਂ ਇਕ ਪਾਸ ਬੈਠਾ ਗਿਆਨੀ ਦਾ ਮੁਅਤਕਿਦ ਸਿਖ ਮੈਨੂੰ ਆਖਣ ਲੱਗਾ ਕਿ ਇਹ ਬੜੇ ਮਾਨਨੀਕ ਮੰਨੇ ਦੰਨੇ ਗਿਆਨੀ ਹਨ। ਇਹਨਾਂ ਅਗੇ ਕਿਸੇ ਨੇ ਅੱਜ ਤਾਈਂ ਹੁੱਤ ਨਹੀਂ ਕੀਤੀ।

ਉਸ ਦੇ ਚਾਟੜੇ ਵਲੋਂ ਇਹ ਹਮਾਇਤ ਹੋਣ ਪਰ ਉਕਤ ਹੈਂਕੜੀ ਗਿਆਨੀ ਫੇਰ ਹੀਂਜਰ ਕੇ ਕੁਛ ਬੋਲਿਆ। ਮੈਂ ਉਸ ਨੂੰ ਆਖਿਆ, 'ਗਿਆਨੀ ਜੀ! ਹੀਂਜਰਨ ਦੀ ਤੇ ਘਬਰਾਉਣ ਦੀ ਕੋਈ ਲੋੜ ਨਹੀਂ। ਜੋ ਗ੍ਰੰਥੀ ਸਿੰਘ ਨੇ ਪਾਠ ਪੜ੍ਹਿਆ ਹੈ, ਉਸ ਪਾਠ ਨੂੰ ਗੌਹ ਕਰਕੇ ਫੇਰ ਸੁਣ ਲਵੋ। ਲਗਾਂਮਾਤ੍ਰਾਂ ਦੀ ਸੁਧਤਾਈ ਸਹਿਤ।' ਗਿਆਨੀ ਜੀ ਬੋਲੇ, 'ਤੈਨੂੰ ਕੀ ਸ਼ਊਰ ਹੈ। 'ਗੁਨਨ' ਬਹੁ-ਵਚਨ ਹੈ। ਤੈਨੂੰ ਪਤਾ ਹੈ, ਬਹੁ-ਵਚਨ ਕਿਸ ਬਲਾ ਦਾ ਨਾਉਂ ਹੈ?' ਮੈਂ ਆਖਿਆ, 'ਜੇ ਬਹੁ-ਵਚਨ ਹੈ ਤਾਂ 'ਅਪਨੇ ਗੁਨਨ' ਪਾਠ ਹੋਣਾ ਚਾਹੀਦਾ ਹੈ। ਪ੍ਰੰਤੂ ਪਾਠੀ ਨੇ ਪੜ੍ਹਿਆ ਹੈ—"ਅਪੁਨਾ ਗੁਨੁ ਨ ਗਵਾਵੈ।" ਤਾਂ ਤੇ 'ਅਪਨਾ' ਪਦ 'ਗੁਨਨ' ਬਹੁ-ਵਚਨ ਨਾਲ ਫਬਦਾ ਈ ਨਹੀਂ।' ਗਿਆਨੀ ਜੀ ਫੇਰ ਬੜੀ ਮਹਾਨਤਾ ਸਹਿਤ ਬੋਲੇ, 'ਪਾਠ ਹੈ 'ਆਪਨਾ', 'ਅਪਨਾ' ਨਹੀਂ।' 'ਇਸ ਦਾ ਫ਼ੈਸਲਾ ਤਾਂ ਸੁਧ ਪਾਠ ਦੇਖਣ ਤੇ ਹੈ,' ਮੈਂ ਆਖਿਆ, 'ਪਾਠੀ ਜੀ ਦੇਖੋ ਪਾਠ ਕੀ ਹੈ।' ਗ੍ਰੰਥੀ ਜੀ ਨੇ ਗੌਹ ਨਾਲ ਵੇਖ ਕੇ 'ਅਪੁਨਾ' ਪਾਠ ਫੇਰ ਕੀਤਾ। 'ਹੁਣ ਦਸੋ ਗਿਆਨੀ ਜੀ ਕੋਈ ਕਸਰ ਰਹੀ ਹੈ। ਜੇ ਅਜੇ ਭੀ ਕਸਰ ਹੈ', ਮੈਂ ਆਖਿਆ, 'ਤਾਂ ਪਾਠ ਤੇ ਹੋਰ ਭੀ ਨਿਗਾਹ ਮਾਰੋ। ਜੇ ਤਾਂ 'ਗੁਨੁ' ਦੇ ਨੰਨੇ ਅੱਖਰ ਨੂੰ ਔਂਕੜ ਹੈ ਤਦ ਤਾਂ ਇਹ ਬਹੁ-ਵਚਨ ਨਹੀਂ। ਬਹੁਤ ਗੁਣ ਅਰਥ ਨਹੀਂ ਬਣੇਗਾ। ਇਕੋ ਗੁਣ ਬਣੇਗਾ। ਜੇ ਔਂਕੜ ਨੰਨੇ ਨੂੰ ਨਹੀਂ ਤਾਂ 'ਗੁਨ' ਨੰਨੇ ਮੁਕਤੇ ਨਾਲਿ ਹੀ ਬਗ਼ੈਰ ਅਗਲੇ ਨੰਨੇ ਦੇ ਬਹੁ-ਵਚਨ ਹੋ ਸਕਦਾ ਹੈ।' ਤਾਂ ਗਿਆਨੀ ਜੀ ਕਹਿਣ ਲੱਗੇ (ਗ੍ਰੰਥੀ ਨੂੰ ਮੁਖ਼ਾਤਬ ਕਰਕੇ), 'ਭਾਈ ਦੇਖੋ 'ਗੁਨ' ਦਾ ਨੰਨਾ ਮੁਕਤਾ ਹੀ ਹੈ ਨਾਂ?' ਗ੍ਰੰਥੀ ਨੇ ਗੌਹ ਨਾਲ ਦੇਖਿਆ ਅਤੇ ਬਿਸੇਖਿਆ ਕਿ 'ਗੁਨੁ' ਦੇ ਨੰਨੇ ਨੂੰ ਔਂਕੜ ਹੈ। ਸੁਣ ਕੇ ਗਿਆਨੀ ਜੀ ਬੜੇ ਤਲਮਲਾਏ। ਅਤੇ ਮੈਨੂੰ ਕੌੜਕੇ ਫੇਰ ਆਖਣ ਲੱਗੇ ਕਿ 'ਔਂਕੜ ਨਾਲ ਤੂੰ 'ਗੁਨੁ' ਦੇ ਅਰਥ ਕੀ ਕਰੇਂਗਾ?' ਉੱਤਰ ਵਿਚ ਮੈਂ ਆਖਿਆ, 'ਤੁਸੀਂ 'ਗੁਨਨ' ਦੇ ਬਹੁ-ਵਚਨ ਵਾਲੇ ਅਰਥ ਨਾਲ ਸਾਰੀ ਦੁਪੰਗਤੀ ਦਾ ਕੀ ਅਰਥ ਬਣਾਉਂਦੇ ਹੋ?' ਤਾਂ ਗਿਆਨੀ ਜੀ ਬੋਲੇ ਕਿ 'ਹਰਿਜਨ ਜੌਨਸਾ ਹੈ, ਕਰਿ ਕਰਕੇ, ਉਹ ਰਾਮ ਨਾਮ ਦੇ ਗੁਣ ਗਾਈ ਚਲੇ। ਜੌਨਸਾ ਪੁਰਸ਼ ਹਰਿ ਜਨ ਦੀ ਨਿੰਦਾ ਕਰਤਾ ਹੈ, ਵੋਹ ਨਿੰਦਕ ਪੁਰਸ਼ ਆਪਣੇ ਗੁਣ ਗੰਵਾ ਲੈਂਦਾ ਹੈ।'

ਮੈਂ ਆਖਿਆ, 'ਨਿੰਦਕ ਅੰਦਰ ਤਾਂ ਗੁਣ ਹੀ ਕੋਈ ਨਹੀਂ ਹੁੰਦੇ। ਉਸਨੇ ਗਵਾਉਣੇ ਕੀ ਸੀ। ਕਿਸੇ ਵਿਚ ਕੋਈ ਗੁਣ ਹੋਊ ਕਿਸੇ ਵਿਚ ਕੋਈ ਪਰ ਨਿੰਦਕ ਵਿਚ ਤਾਂ ਗੁਣ ਹੀ ਕੋਈ ਨਹੀਂ।' ਇਸ ਪਰਥਾਇ ਮੈਂ ਗੁਰਪਰਮਾਣ ਭੀ ਹੋਰ ਬੋਲ ਸੁਣਾਏ। ਤਿਸ ਪਰ ਗਿਆਨੀ ਜੀ ਮੈਨੂੰ ਆਖਣ ਲੱਗੇ, 'ਤੁਸੀਂ ਦਸੋ, ਔਂਕੜ ਵਾਲੇ ਇਕ-ਵਚਨ ਅਰਥੀ 'ਗੁਨੁ' ਦਾ ਕੀ ਅਰਥ ਕਰੋਗੇ?' (ਐਤਕੀਂ ਓਸ ਦੇ ਹਿਰਦੇ ਨੇ ਕੁਛ ਕਾਂਪ ਖਾਧੀ ਤਾਂ ਤੂੰ ਦੇ ਥਾਂ ਤੁਸੀਂ ਕਹਿ ਕੇ ਮੈਨੂੰ ਸੰਬੋਧਨ ਕੀਤਾ) ਮੈਂ ਆਖਿਆ, 'ਸਿੱਧੀ ਗੱਲ ਹੈ ਕਿ "ਹਰਿ ਜਨੁ ਰਾਮ ਨਾਮ ਗੁਣ" ਗਾਈ ਹੀ ਜਾਵੇ। ਜੇ ਕੋਈ ਉਸਦੀ ਨਿੰਦਾ ਕਰਦਾ

ਹੈ ਉਸ ਦਾ ਕੁਛ ਗੁਮੇਹ ਨ ਕਰੇ। ਆਪਣਾ ਰਸ ਸਾਂਤ ਪ੍ਰੇਮ ਸਹਿਤ ਗੁਣ ਗਾਉਣ ਵਾਲਾ ਗੁਣ ਨਾ ਗਵਾਵੇ। ਗੁੱਸਾ ਕਰੋਧ ਨਾ ਕਰੇ।

**ਕਬੀਰ ਸੰਤੁ ਨ ਛਾਡੈ ਸੰਤਈ, ਜਉ ਕੋਟਿਕ ਮਿਲਹਿ ਅਸੰਤ ॥**
**ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ ॥੧੭੪॥** *(ਪੰਨਾ ੧੩੭੩)*

ਇਹੋ ਭਾਵ ਹੈ "ਅਪੁਨਾ ਗੁਨੁ ਨ ਗਵਾਵੈ"। ਚੰਦਨ ਦੇ ਬਿਰਖ ਨੂੰ ਭਾਵੇਂ ਅਣਗਿਣਤ ਸੱਪ (ਸਰਪ) ਲਿਪਟੇ ਰਹਿਣ ਪਰ ਚੰਦਨ ਦਾ ਬਿਰਖ ਅਪਣੀ ਸੀਤਲਤਾਈ ਅਤੇ ਸੁਗੰਧੀ ਵਾਲਾ ਗੁਣ ਨਹੀਂ ਤਜਦਾ। ਇਸ ਤਰ੍ਹਾਂ ਚਾਹੇ ਕ੍ਰੋੜਾਂ (ਕੋਟਕ) ਅਸੰਤ ਅਨਾੜੀ ਨਿੰਦਕ ਗੁਰਮੁਖ ਹਰਿ ਗੁਣ ਗਾਵਨਹਾਰੇ ਗੁਰਮੁਖ ਜਨ ਨੂੰ ਮਿਲਨ ਪਰ ਉਹ ਆਪਣੀ ਸੰਤਤਾਈ ਗੁਰਮੁਖਤਾਈ ਵਾਲਾ ਸੀਲ ਸੁਭਾਵ ਨਹੀਂ ਛਡਦਾ। ਨਾ ਹੀ ਨਿੰਦਿਆ ਤੇ ਨਿੰਦਕਾਂ ਦੀ ਪਰਵਾਹ ਹੀ ਕਰਦਾ ਹੈ, ਨਿਰਭੈ ਹੋ ਕੇ ਬੇ-ਪਰਵਾਹ ਹੋ ਕੇ ਹਰਿ ਗੁਣ ਗਾਈ ਹੀ ਜਾਂਦਾ ਹੈ।'

ਇਹ ਤੱਤ ਭਾਵੀ ਭਾਸ਼ਨ ਸੁਣ ਕੇ ਸਾਰੀ ਸੰਗਤ ਗਦ ਗਦ ਹੋ ਗਈ ਅਤੇ ਗਿਆਨੀ ਜੀ ਠਠੰਬਰ ਕੇ ਚੁਪ ਹੋ ਗਏ। ਮਾਨ ਧਾਰੀ ਹੋਣ ਕਰਕੇ ਓਥੇ ਭਰੀ ਸੰਗਤ ਵਿਚ ਤਾਂ ਕੁਛ ਕੁਸਕੇ ਨਹੀਂ ਪਰ ਫੇਰ ਪਿਛੋਂ ਜਿਥੇ ਸਾਡਾ ਉਤਾਰਾ ਸੀ, ਓਥੇ ਇਕੱਲੇ ਚਲ ਕੇ ਆਏ ਅਤੇ ਬੜੇ ਹੀ ਭਾਵਨਾ ਨਾਲਿ ਸ਼ਰਧਾ ਪੂਰਤ ਹੋ ਕੇ ਆਏ। ਅਸੀਂ ਭੀ ਪਰੇਮ ਭਾਵਨਾ ਸਹਿਤ ਉਹਨਾਂ ਨੂੰ ਪਾਸ ਬਠਾਇਆ। ਥੋੜਾ ਚਿਰ ਪਰਸਪਰ ਪ੍ਰੇਮ ਵਾਰਤਾਲਾਪ ਹੋਣ ਪਸਚਾਤ ਬੜੇ ਹੀ ਪਰਸੰਨ ਹੋ ਕੇ ਮੰਨੇ ਕਿ 'ਸਚ ਮੁਚ ਲਗਾਂਮਾਤ੍ਰਾਂ ਅੰਦਰ ਹੀ ਅਸਲ ਅਤੇ ਸਚੇ ਅਰਥ ਗੁਰਬਾਨੀ ਦੇ ਲੁਪਤ ਗੁਪਤ ਹਨ। ਸਾਨੂੰ ਅੱਜ ਪਤਾ ਲੱਗਾ ਹੈ। ਸਾਰੀ ਉਮਰ ਐਵੇਂ ਗੰਵਾ ਲਈ। ਅਸੀਂ ਸਮਝਦੇ ਰਹੇ ਕਿ ਇਹ ਲਗਾਂਮਾਤ੍ਰਾਂ ਫ਼ਾਲਤੂ ਹੀ ਲੱਗੀਆਂ ਹੋਈਆਂ ਹਨ।' ਇਹ ਗਿਆਨੀ ਜੀ ਗਿਆਨ ਪੁਣੇ ਦਾ ਗੁਮਾਨ ਤਿਆਗ ਕੇ ਅਤਿ ਨਿਰਮਾਣ ਹੋ ਗਏ ਤੇ ਲਗਾਂਮਾਤ੍ਰਾਂ ਦੀ ਗੁਰਮਤਿ ਗੋਝ ਕਲਾ ਉਤੇ ਉਨ੍ਹਾਂ ਦੀ ਸ਼ਰਧਾ ਬਣ ਆਈ, ਅਤੇ ਸਾਫ਼ ਸਾਫ਼ ਸਪਸ਼ਟ ਤੌਰ ਤੇ ਮੰਨ ਗਏ ਕਿ ਗੁਰਬਾਨੀ ਦੇ ਕਿਸੇ ਵਾਕ ਪੰਗਤੀ ਦਾ ਇਕ ਤੋਂ ਛੁਟ ਦੂਜਾ ਅਰਥ ਹੋਰ ਹੋ ਨਹੀਂ ਸਕਦਾ। ਜੋ ਅਨੇਕਾਂ ਅਰਥ ਕਰਦੇ ਹਨ ਬੜੇ ਅਗਿਆਨੀ ਹਨ। ਵਾਰਤਾਲਾਪ ਸਮਾਪਤ ਹੋਈ।

ਇਸ ਦਾਸਰੇ ਨੂੰ ਚਾਹੇ ਮੁਢ ਤੋਂ ਹੀ ਇਹ ਸਿਦਕ ਭਰੋਸੇ ਪੂਰਤ ਯਕੀਨ ਸੀ, ਕਿ ਗੁਰਬਾਨੀ ਅੰਦਰ ਆਈਆਂ ਲਗਾਂਮਾਤ੍ਰਾਂ ਐਵੇਂ ਵਾਧੂ ਨਹੀਂ ਲੱਗੀਆਂ ਹੋਈਆਂ। ਜ਼ਰੂਰ ਇਹਨਾਂ ਦਾ ਅੰਤ੍ਰੀਵੀ ਗੂੜ੍ਹ ਗੋਝ ਭਾਵ ਕੋਈ ਹੋਵੇਗਾ। ਪਰ ਇਸ ਵਿਸ਼ੇ ਤੇ ਕਦੇ ਗੌਹ ਕਰਕੇ ਦੀਰਘ ਸੁਰਤਿ ਵੀਚਾਰ ਨਹੀਂ ਲਾਈ ਸੀ।

ਕਈ ਪੁਰਾਤਨ ਅਖੰਡ ਪਾਠੀਆਂ ਦੇ ਅਖੰਡ ਪਾਠ ਵੀ ਐਸੇ ਸੁਣੇ ਕਿ ਉਹ ਲਗਾਂਮਾਤ੍ਰਾਂ ਸਪਸ਼ਟ ਉਚਾਰਨ ਕਰਕੇ ਪਾਠ ਕਰਦੇ ਸਨ। ਅਤੇ ਬੜੇ ਚਿਤ ਨੂੰ ਚੰਗੇ ਲਗਦੇ ਸਨ। ਪਰ ਲਗਾਂਮਾਤ੍ਰਾਂ ਦੀ ਅਹਿਮੀਅਤ ਅਤੇ ਗੌਰਵਤਾ ਤੇ ਅਜੇ ਤਾਈਂ ਕੋਈ ਗੌਰ ਤਲਬ ਸੰਕਲਪ ਨਹੀਂ ਸੀ ਸਫੁਰਨ ਹੋਇਆ ਕਿ ਜੇਲ੍ਹ ਯਾਤਰਾ ਸਮੇਂ ਇਕ ਦਿਨ

ਯਕਾ ਯਕ ਹਜ਼ਾਰੀ ਬਾਗ਼ ਜੇਲ੍ਹ ਵਿਚ ਕਿਸੇ ਗੁਰਬਾਣੀ ਦੀ ਪੋਥੀ ਦਾ ਪਾਠ ਕਰਦਿਆਂ ਹੋਇਆਂ, ਇਕ ਦੁਪੰਗਤੀ ਦੇ ਪਾਠ ਉਤੇ ਸੁਰਤੀ ਅਟਕ ਗਈ। ਉਹ ਦੁਪੰਗਤੀ ਇਹ ਸੀ :

**ਆਹਰ ਸਭਿ ਕਰਦਾ ਫਿਰੈ ਆਹਰੁ ਇਕੁ ਨ ਹੋਇ॥**
**ਨਾਨਕ ਜਿਤੁ ਆਹਰਿ ਜਗੁ ਉਧਰੈ ਵਿਰਲਾ ਬੂਝੈ ਕੋਇ॥੨॥੧੯॥**

*(ਰਾਮਕਲੀ ਕੀ ਵਾਰ ਮ: ੪, ਪੰਨਾ ੯੬੫)*

ਇਸ ਪਾਠ ਤੇ ਸੁਰਤੀ ਅਟਕੀ ਕਿ ਖੁਭ ਹੀ ਗਈ। ਇਕੋ ਪਦ 'ਆਹਰ' ਤਿੰਨ ਵਾਰ ਇਸ ਦੁਪੰਗਤੀ ਵਿਚ ਆਇਆ। ਪਰ ਵਖੋ ਵਖ ਰੂਪਾਂ ਵਿਚ। ਪਹਿਲੇ 'ਆਹਰ' ਦਾ ਅਖ਼ੀਰੀ ਰਾਰਾ ਅੱਖਰ ਮੁਕਤਾ। ਦੂਜੇ ਦਾ ਛੇਕੜਲਾ ਰਾਰਾ ਅੱਖਰ ਔਂਕੜ ਸਹਿਤ 'ਆਹਰੁ' ਅੰਕਿਤ ਹੋਇਆ ਹੈ ਅਤੇ ਤੀਜੇ ਦੇ ਅਖ਼ੀਰਲੇ ਅੱਖਰ ਰਾਰੇ ਨੂੰ ਸਿਹਾਰੀ ਲੱਗੀ ਹੋਈ ਹੈ।

ਜਦੋਂ ਗੌਹ ਨਾਲ ਪਹਿਲੇ 'ਆਹਰ' ਪਦ ਦੇ ਨਾਲਿ ਗਿਣਤੀ ਕਾਰਨ ਪਹਿਲੀ ਗਿਣਤੀ ਵਾਚਕ ਵਿਸ਼ੇਸ਼ਣ ਵਾਲਾ 'ਸਭਿ' ਪਦ ਸੁਸ਼ੋਭਤ ਹੋਇਆ ਦੇਖਿਆ ਅਤੇ ਦੂਜੇ 'ਆਹਰੁ' ਪਦ ਨਾਲਿ ਸੰਖਿਕ ਵਿਸ਼ੇਸ਼ਣ 'ਇਕੁ' ਪਦ ਸਪਸ਼ਟ ਅੰਕਤ ਹੋਇਆ ਪੇਖਿਆ ਤਾਂ ਇਹ ਲਗਾਂਮਾਤ੍ਰੀ ਨਿਯਮ ਨਿਸਚਿਤ ਹੋ ਗਿਆ ਕਿ ਬਹੁ-ਵਚਨ ਨਾਂਵ ਪਦ ਦੇ ਪਿਛਲੇ ਅੱਖਰ ਨਾਲ ਔਂਕੜ ਨਹੀਂ ਰਹਿੰਦਾ। ਨਾਂਵ (noun) ਦਾ ਪਿਛਲਾ ਅੱਖਰ ਮੁਕਤਾ ਹੋਣਾ ਨਾਂਵ ਦੇ ਬਹੁ-ਵਚਨ ਹੋਣ ਦੀ ਨਿਸ਼ਾਨੀ ਹੈ ਅਤੇ ਜਿਸ ਨਾਂਵ ਪਦ ਦੇ ਪਿਛਲੇ ਅੱਖਰ ਨੂੰ ਔਂਕੜ ਲਗਿਆ ਹੋਵੇ, ਉਹ ਨਿਸਚੇ ਕਰਕੇ ਇਕ-ਵਚਨ ਪੁਲਿੰਗ (singular masculing gender) ਦੀ ਨਿਸ਼ਾਨੀ ਹੈ। ਬਲਕਿ ਖ਼ਾਸ ਨਾਂਵ (proper noun) ਵਾਚਕ ਹੈ। 'ਆਹਰੁ ਇਕੁ' ਤੇ ਭਾਵ ਖ਼ਾਸ ਵਿਸ਼ੇਸ਼ ਆਹਰੁ 'ਇਕੋ ਆਹਰੁ' ਤੋਂ ਹੈ। ਉਹ ਇਕੁ ਆਹਰੁ ਭੀ ਵਿਸ਼ੇਸ਼ ਕਰਕੇ ਗੁਰਮਤਿ ਨਾਮ ਰੂਪੀ ਆਹਰ ਹੈ। ਪਹਿਲੀ ਪੰਗਤੀ ਦਾ ਭਾਵ ਸਾਫ਼ ਖੁਲ੍ਹ ਗਿਆ ਕਿ 'ਹੇ ਪ੍ਰਾਣੀ ਤੂੰ ਹੋਰ ਸਾਰੇ (ਸਭੇ) ਆਹਰ ਤਾਂ ਕਰਦਾ ਫਿਰਦਾ ਹੈਂ, ਇਕ ਖ਼ਾਸ ਆਹਰ ਹੈ ਜੋ ਤੈਥੋਂ ਹੁੰਦਾ ਨਹੀਂ। ਉਹੀ ਖ਼ਾਸ ਆਹਰ ਤੇਰੇ ਉਧਾਰ ਦਾ ਸਾਧਨ ਹੈ।'

ਫੇਰ ਨਾਲ ਲਗਦੀ ਦੂਜੀ ਪੰਗਤੀ ਦਾ ਭਾਵ ਆਪ ਹੀ ਖੁਲ੍ਹ ਗਿਆ ਕਿ 'ਜਿਸ ਖ਼ਾਸ ਆਹਰ (ਨਾਮ) ਦੇ ਆਹਰ ਕਰਕੇ, ਜਿਸ ਨਾਮ ਦੇ ਆਹਰ ਦੁਆਰਾ ਤੇਰਾ ਉਧਾਰ ਹੈ, ਤੇਰਾ ਹੀ ਨਹੀਂ, ਸਾਰੇ ਜਗਤ ਦਾ ਉਧਾਰ ਹੈ, ਜਿਸ ਆਹਰ ਦੁਆਰਾ ਜਗੁ ਉਧਰਦਾ ਹੈ ਓਸ ਆਹਰ ਨੂੰ ਕੋਈ ਵਿਰਲਾ ਵਡਿਭਾਗਾ ਗੁਰਮੁਖ ਹੀ ਬੁਝਦਾ ਹੈ।' ਤਾਂ ਤੇ ਦੂਜੀ ਪੰਗਤੀ ਵਿਚਿ 'ਆਹਰਿ' ਜੋ ਸਿਹਾਰੀ ਨਾਲਿ ਆਇਆ ਉਸ ਦੀ ਸਿਹਾਰੀ ਅੰਦਰਲੇ ਗੌਝ ਅਰਥ 'ਦੁਆਰਾ' ਜਾਂ 'ਕਰਕੇ' ਦੇ ਹੋਏ, 'ਜਿਸ ਆਹਰੁ ਦੁਆਰਾ ਜਾਂ ਜਿਸ ਆਹਰ ਦੇ ਕਾਰਨ ਇਹ ਜਗੁ ਉਧਰਦਾ ਹੈ', ਇਹ ਅਰਥ ਸਪਸ਼ਟ ਹੋਏ। ਆਹਰ ਪਦ ਦੇ ਛੇਕੜਲੇ ਅੱਖਰ ਨੂੰ ਸਿਹਾਰੀ ਲੱਗੀ ਤਾਂ ਸਿਧ ਹੋਇਆ ਕਿ ਸਿਹਾਰੀ ਸਹਿਤ ਪਿਛਲੇ ਅੱਖਰ ਵਾਲੇ ਨਾਂਵ (noun) 'ਆਹਰਿ' ਦੇ ਅਰਥ 'ਆਹਰ ਕਰਕੇ', ਜਾਂ 'ਆਹਰ ਦੁਆਰਾ' ਦੇ ਹੋਏ।

ਇਸ ਪੰਗਤੀ ਅੰਦਰਿ ਆਏ ਤਿੰਨ ਤਰ੍ਹਾਂ ਦੇ ਸ਼ਬਦ 'ਆਹਰ' ਦੀ ਗਹੁ ਕੀਤੀ ਅਰਥ ਵੀਚਾਰ ਨੇ ਇਹ ਗੱਲ ਪਹਿਲੀ ਵਾਰ ਇਸ ਦਾਸਰੇ ਨੂੰ ਨਿਸਚਿਤ ਕਰਾਈ ਕਿ ਗੁਰਬਾਣੀ ਅੰਦਰ ਲਗਾਂਮਾਤ੍ਰਾਂ ਦਾ ਆਉਣਾ ਇਕ ਬੜੀ ਹੀ ਬਹੁਮੁਲੀ ਦਾਤ ਹੈ। ਜੋ ਅੱਜ ਤਾਈਂ ਕਿਸੇ ਭੀ ਅਨਮਤਿ ਭਾਸ਼ਾ, ਬਾਣੀ ਯਾ ਬੋਲੀ ਵਿਚਿ ਨਹੀਂ ਆਈ ਦੇਖੀ ਪੇਖੀ ਸੁਣੀ। ਇਸ ਨਵੀਨ ਖੋਜ ਨੇ ਚੇਟਕ ਲਾਈ, ਨਿਖੇੜ ਕੇ ਲਗਾਂਮਾਤ੍ਰਾਂ ਨੂੰ ਗੁਰਬਾਣੀ ਨਿਰਣੇ ਕਰਨ ਦੀ। ਇਸ ਗੱਲ ਦਾ ਪਰੇਮ ਪੂਰਬਕ ਵਿਸ਼ਵਾਸ ਭਰੋਸਾ ਦਿਲ ਅੰਦਰ ਲਿਆਵਣ ਲਈ ਇਹ ਉਮਾਹਾ ਉਤਸ਼ਾਹ ਉਠਿਆ ਕਿ ਗੁਰਬਾਣੀ ਅੰਦਰਲੀਆਂ ਆਈਆਂ ਸਾਰੀਆਂ ਲਗਾਂਮਾਤ੍ਰਾਂ ਦੇ ਅੰਦਰਲੇ ਪਰਬਲ ਨਿਯਮ ਦਾ ਨਿਰਣਾ ਕੀਤਾ ਜਾਏ। ਇਸ ਨਿਯਮ ਨੂੰ ਗੁਟਕਿਆਂ ਤੇ ਪੋਥੀਆਂ ਦੇ ਪਾਠਾਂ ਤੋਂ ਪਰਖਿਆ ਪੜਤਾਲਿਆ। ਇਸ ਗੱਲ ਨੂੰ ਮੁਖ ਰਖ ਕੇ ਅਸੀਂ (ਵਖੋ ਵਖ ਛਾਪਿਆਂ ਦੇ ਗੁਟਕੇ ਤੇ ਪੋਥੀਆਂ ਨੂੰ ਵਖੋ ਵਖ ਪ੍ਰੇਮੀਆਂ ਦੇ ਹੱਥਾਂ ਵਿਚਿ ਫੜਾ ਕੇ ਜੋ ਵਖੋ ਵਖਰੀਆਂ ਕੋਠੀਆਂ ਵਿਚ ਬੰਦ ਸਨ), ਲਗਾਂਮਾਤ੍ਰਾਂ ਦਾ ਟਾਕਰਾ ਕੀਤਾ।

ਭਾਈ ਕਰਤਾਰ ਸਿੰਘ ਕੈਨੇਡੀਅਨ ਪਿੰਡ ਨਵੇਂ ਚੰਦ ਸਾਰਖੇ ਖ਼ਾਸ ਖ਼ਾਸ ਵੀਚਾਰ ਸ਼ੀਲ ਪ੍ਰੇਮੀ ਜਨ ਆਪਣੇ ਪੁਲਿਟੀਕਲ ਕੈਦ ਵਾਲੇ ਸਾਥੀਆਂ ਦੀ ਸੇਵਾ ਇਸ ਸਬੰਧ ਵਿਚ ਖ਼ਾਸ ਸ਼ਲਾਘਾ ਯੋਗ ਹੈ। ਜੇਲ੍ਹ ਅੰਦਰ ਸਾਡੇ ਹੱਥਾਂ ਵਿਚਿ ਕੇਵਲ ਗੁਟਕੇ ਅਤੇ ਪੋਥੀਆਂ ਹੀ ਪ੍ਰਾਪਤ ਹੋ ਸਕਦੀਆਂ ਸਨ।

ਸੋ ਪਹਿਲਾਂ ਅਸੀਂ ਸ੍ਰੀ ਜਪੁਜੀ ਸਾਹਿਬ ਦੇ ਪਾਠ ਦੀਆਂ ਲਗਾਂਮਾਤ੍ਰਾਂ ਦਾ ਟਾਕਰਾ ਭਿੰਨ ਭਿੰਨ ਛਾਪੇ ਦੇ ਗੁਟਕੇ, ਪੋਥੀਆਂ ਦੇ ਪਾਠ ਵਿਚਾਰ ਕੇ ਕੀਤਾ। ਕਈ ਗੁਟਕਿਆਂ, ਪੋਥੀਆਂ ਵਿਚ ਲਗਾਂਮਾਤ੍ਰਾਂ ਦਾ ਥੋੜਾ ਥੋੜਾ ਫ਼ਰਕ ਭੀ ਦੇਖਿਆ, ਜੋ ਛਾਪੇ ਦੀ ਯਾ ਲਿਖਾਰੀ ਦੀ ਗ਼ਲਤੀ ਦਾ ਕਾਰਨ ਹੀ ਸਮਝਿਆ ਗਿਆ। ਪ੍ਰੰਤੂ ਵੱਡੇ ਵੱਡੇ ਤੇ ਮੋਟੇ ਮੋਟੇ ਨਿਯਮਾਂ ਦੇ ਨਿਖਰਵੇਂ ਅਸੂਲ ਬਣ ਗਏ ਅਤੇ ਇਕ ਵਖਰੇ ਖਰੜੇ ਤੇ ਉਤਾਰੇ ਗਏ।

ਇਹ ਖਰੜਾ ਮੇਰੇ ਪ੍ਰਾਨ ਪਿਆਰੇ ਜੇਲ੍ਹ ਸਾਥੀ ਸ੍ਰੀ ਮਾਨ ਭਾਈ ਕਰਤਾਰ ਸਿੰਘ ਕੈਨੇਡੀਅਨ ਦੀ ਖ਼ਾਸ ਗ੍ਰਿਫ਼ਤ ਅਤੇ ਲਿਖਤ ਵਿਚ ਲਿਖਿਆ ਹੋਇਆ ਸੀ ਜੋ ਉਹਨਾਂ ਦੀ ਸਉਪਣੀ ਵਿਚ ਹੀ ਰਹਿਆ। ਖ਼ਿਆਲ ਸੀ ਅਤੇ ਪ੍ਰਬਲ ਖ਼ਿਆਲ ਸੀ ਕਿ ਗੁਰੂ ਨੇਤ ਅਨੁਸਾਰ ਜੇਲ੍ਹੋਂ ਬਾਹਰ ਚਲ ਕੇ ਪਰਸਪਰ ਮਿਲ ਮਿਲਾ ਕੇ ਇਸ ਖਰੜੇ ਵਿਚ ਅੰਕਤ ਕੀਤੀ ਗੁਰਬਾਣੀ ਦੀਆਂ ਲਗਾਂਮਾਤ੍ਰਾਂ ਦੀ ਨਿਯਮਾਵਲੀ ਨੂੰ ਇਕ ਖਰੜੇ ਦੀ ਸ਼ਕਲ ਵਿਚ ਵਿਸਥਾਰ ਕਰਕੇ ਬਹੁੜ ਇਸ ਖਰੜੇ ਨੂੰ ਛਪਾਇਆ ਜਾਵੇ। ਪ੍ਰੰਤੂ ਭਾਣੇ ਦੀ ਖੇਡ ਐਸੀ ਕਿ ਪ੍ਰਾਣ ਪਿਆਰੇ ਮੇਰੇ ਲਾਡਲੇ ਵੀਰ ਕੈਨੇਡੀਅਨ ਸ੍ਰੀ ਭਾਈ ਕਰਤਾਰ ਸਿੰਘ ਜੀ ਸੰਨ ੧੯੪੪ ਵਿਚਿ ਅਕਾਲ ਚਲਾਣਾ ਕਰ ਗਏ ਅਤੇ ਉਨ੍ਹਾਂ ਦੀ ਨੋਟ ਕੀਤੀ ਲਗਾਂਮਾਤ੍ਰਾਂ ਵਾਲੀ ਨਿਯਮਾਵਲੀ ਭੀ ਉਹਨਾਂ ਨਾਲ ਹੀ ਲੋਪ ਹੋ ਗਈ, ਬਹੁਤ ਸਾਰੀ ਤਾਂ ਉਹਨਾਂ ਦੇ ਸੀਨੇ ਅੰਦਰ ਜੜੀ ਹੋਈ ਸੀ, ਅਤੇ ਉਹਨਾਂ ਦੀ ਯਾਦ ਦੀ ਸੁਰਤੀ ਭੀ ਬੜੀ ਹੀ ਅਨੂਠੀ ਸੀ, ਬਹੁਤ ਕੁਛ ਉਹਨਾਂ ਦੀ ਸਹਾਇਤਾ ਉਤੇ ਹੀ ਨਿਰਭਰ ਸੀ। ਪਰ ਭਾਣੇ ਅਟਲ ਨੂੰ ਕਉਣ ਮੇਟ ਸਕਦਾ ਹੈ। ਏਥੇ ਸਾਡਾ ਵੀ ਵਿਸਾਹ ਨਹੀਂ

ਕਿ ਕਿਸ ਦਿਨ ਅਤੇ ਕਦੋਂ ਓਥੇ ਹੀ ਚਲ ਵਸੀਏ, ਜਿਥੇ ਅਸਾਡੇ ਪ੍ਰਾਨ ਪਿਆਰੇ ਵੀਰ ਜਾ ਵਸੇ ਹਨ। ਤਾਂ ਤੇ ਇਸ ਸੇਵਾ ਲਈ ਉਤਸ਼ਾਹ ਤਾਂ ਕਈ ਵਾਰੀ ਹੋਇਆ ਪਰ ਹੀਆ ਨਹੀਂ ਪਿਆ। ਮੇਰੇ ਮੁਢ ਕਦੀਮੀ ਸਖਾ ਗਿਆਨੀ ਨਾਹਰ ਸਿੰਘ ਨੇ (ਜੋ ਇਹਨੀਂ ਹੱਥੀਂ ਅੰਕਿਤ ਕੀਤੀਆਂ ਸਾਰੀਆਂ ਪੁਸਤਕਾਂ ਦੇ ਪ੍ਰਕਾਸ਼ਕ ਹਨ) ਅਨਿਕ ਵਾਰ ਤੀਬਰਤਾ ਸਹਿਤ ਹਲੂਣੇ ਦਿਤੇ ਅਤੇ ਝੂਣ ਝੂਣ ਕੇ ਉਤਸ਼ਾਹਤ ਕੀਤਾ ਇਸ ਸੇਵਾ ਲਈ, ਗੁਰਬਾਣੀ ਦੀਆਂ ਲਗਾਂਮਾਤ੍ਰਾਂ ਦੇ ਨਿਯਮਾਂ ਨੂੰ ਅੰਕਤ ਕਰਨ ਲਈ। ਆਮ ਪਰਚਲਤ ਵਿਆਕਰਣੀ ਟੈਕਨੀਕਲ ਟਰਮਾਂ (technical terms) ਦੇ ਵਰਤਣ ਤੋਂ ਚਿਤਿ ਬਹੁਤ ਤਿਲਕਦਾ ਅਤੇ ਸੰਕੋਚਦਾ ਹੈ। ਕਿਉਂਕਿ ਇਕ ਤਾਂ ਆਮ ਵਿਆਕਰਣ (grammar) ਦਾ ਗੁਰਬਾਣੀ ਦੀ ਲਿਖਣ ਕਾਰਕਾ (ਸ਼ਬਦਾਵਲੀ) (vocabulary) ਨਾਲ ਕੋਈ ਸਬੰਧ ਨਹੀਂ। ਕਿਉਂਕਿ ਗੁਰਬਾਣੀ ਸਬੰਧੀ ਵਿਆਕਰਣ ਅੱਤ ਵਿਲੱਖਣ ਹੈ ਅਤੇ ਆਨ ਕੱਚੀਆਂ ਬਾਣੀਆਂ ਵਾਲੀਆਂ ਬੋਲੀਆਂ ਭਾਸ਼ਾਵਾਂ ਦੀਆਂ ਗ੍ਰੈਮਰਾਂ ਵਿਆਕਰਣਾਂ ਗੁਰਮਤਿ ਵੁਕੈਬੁਲਰੀ ਦੀ ਗ੍ਰਾਮਰ ਨਾਲੋਂ ਬਹੁਤ ਨੀਵੀਆਂ ਤੇ ਊਣੀਆਂ ਹਨ। ਤਾਂ ਤੇ ਤਿਨ੍ਹਾਂ ਗ੍ਰੈਮਰਾਂ ਤੇ ਵਿਆਕਰਣਾਂ ਦਾ ਸਹਾਰਾ ਤੇ ਅਭਿਪਰਾ ਲੈ ਕੇ ਅਤੇ ਉਹੀ ਟੈਕਨੀਕਲ ਟਰਮਾਂ ਲਿਖ ਕੇ ਉਹਨਾਂ ਦਾ ਹਵਾਲਾ ਲਿਖ ਕੇ ਗੁਰਬਾਣੀ ਦੀਆਂ ਲਗਾਂਮਾਤ੍ਰਾਂ ਦੀ ਨਿਯਮਾਵਲੀ ਨੂੰ ਲਿਖਣਾ ਨਿਰੀ ਮਨਮੱਤ ਹੀ ਮਨਮੱਤ ਹੈ।

ਜਿਨ੍ਹਾਂ ਚੰਦ ਇਕ ਪੰਥ ਭੂਸ਼ਨਾਂ ਨੇ ਇਹ ਗੱਲ ਕੀਤੀ ਭੀ ਹੈ ਤਿਨ੍ਹਾਂ ਦੀ ਪੂਰੀ ਨਹੀਂ ਪਈ। ਨਾ ਹੀ ਅਸਲ ਗੱਲ ਹੱਲ ਹੁੰਦੀ ਹੈ। ਤਿਨ੍ਹਾਂ ਦੇ ਯਤਨ ਅਧੂਰੇ ਅਤੇ ਊਰੇ ਹੀ ਰਹਿ ਗਏ। ਜਿਤਨੇ ਕੁ ਅੱਖਰੀ ਪ੍ਰਾਪਤੀ ਵਿਚਿ ਉਹ ਆਏ ਸੋ ਆਮ ਫਹਿਮ ਨਹੀਂ ਹੋਏ। ਸਭਨਾਂ ਦੀ ਸਮਝ ਤੋਂ ਅਗੋਚਰੇ ਹੀ ਰਹੇ। ਸੋ ਸਭਨਾਂ ਦੀ ਆਮ, ਸਧਾਰਨ ਗੁਰਮਤਿ ਜਾਣੂ ਜਨਤਾ ਦੀ ਸਮਝ ਗੋਚਰਾ ਕਰਨ ਲਈ ਸੁਖੈਨ ਤੋਂ ਸੁਖੈਨ ਤਰੀਕਾ ਵਰਤਿਆ ਜਾਏਗਾ। ਜਿਨ੍ਹਾਂ ਤੋਂ ਲਗਾਂਮਾਤ੍ਰਾਂ ਦੇ ਨਿਯਮਾਂ ਦੇ ਨਿਰਣਾਉਣ ਨਿਖੜਾਉਣ ਵਿਚਿ ਸਭ ਸਮਝ ਗੋਚਰੇ ਕਰਾਉਣ ਵਿਚਿ ਕੋਈ ਕਸਰ ਨਾ ਰਹੇ। ਹਾਂ ਕਿਤੇ ਕਿਤੇ ਪੜ੍ਹੇ ਲਿਖੇ ਵਿਆਕਰਣੀ ਪਦਾਂ ਦੀ ਟੈਕਨੀਕੈਲਟੀ ਦੇ ਝਸ ਵਾਲਿਆਂ ਦਾ ਝਸ ਪੂਰਾ ਕਰਨ ਲਈ ਕੁਝ ਵਿਆਕਰਣੀ ਪਦ ਭੀ ਵਰਤ ਦਿਆਂਗੇ। ਤਾਂ ਜੋ ਅਨਮਤਿ ਵਿਦਵਤਾ ਦੇ ਜਾਣੂ ਸਜਣਾਂ ਨੂੰ ਗੁਰਬਾਣੀ ਗ੍ਰਾਮਰ ਦੀ ਵਿਲੱਖਣਤਾਮਈ ਮਹੱਤਤਾ ਦਾ ਪਤਾ ਲਗ ਜਾਵੇ।

ਇਸ ਮਨੋਰਥ ਨੂੰ ਮੁਖ ਰਖ ਕੇ ਗੁਰਬਾਣੀ ਵਿਚੋਂ ਖ਼ਾਸ ਪਰਮਾਣ ਉਤਾਰ ਕੇ, ਗੁਰਵਾਕਾਂ ਅੰਦਰਿ ਆਈਆਂ ਲਗਾਂਮਾਤ੍ਰਾਂ ਦੀ ਵਰਤੋਂ ਦਾ ਸੁਖੈਨ ਨਿਰਣਾ ਕਰਦੇ ਹੋਏ ਗੁਰਵਾਕਾਂ ਦੇ ਭਾਵਾਂ ਨੂੰ ਇਸ ਖਰੜੇ ਵਿਚ ਵਿਸਥਾਰਾਂਗੇ, ਤਾਕਿ ਸਮੁੱਚੀ ਗੁਰਬਾਣੀ ਅੰਦਰ ਆਈਆਂ ਲਗਾਂਮਾਤ੍ਰਾਂ ਦੀ ਨਿਯਮਾਵਲੀ ਦੀ ਸਭ ਨੂੰ ਸਮਝ ਪੈ ਸਕੇ। ਇਹ ਗੱਲ ਕੋਈ ਸੌਖੀ ਨਹੀਂ। ਬੜੀ ਅਉਖੀ ਹੈ।

ਅਸੀਂ ਦਾਅਵੇ ਨਾਲ ਕਹਿ ਸਕਦੇ ਹਾਂ ਕਿ ਅੱਜ ਕੱਲ ਦੇ ਸਰਟੀਫਾਈਡ ਯੂਨੀਵਰਸਿਟੀ ਦੇ ਪਾਧੇ ਗਿਆਨੀਆਂ ਨੂੰ ਜੇ ਗੁਰਬਾਣੀ ਦਾ ਡਿਕਟੇਸ਼ਨ ਲਿਖਵਾਇਆ ਜਾਵੇ ਤਾਂ ਸਮੁੱਚੇ ਦੇ ਸਮੁੱਚੇ ਇਸ ਇਮਤਿਹਾਨ ਵਿਚ ਫ਼ੇਲ੍ਹ ਹੋ ਜਾਣਗੇ। ਹੋਰ ਤਾਂ ਹੋਰ ਗੁਰਮਤਿ ਵਿਦਿਆ ਦੇ ਉਘੇ ਕਰਤੇ ਧਰਤੇ ਭੀ ਇਸ ਇਮਤਿਹਾਨ ਅੰਦਰਿ ਪਾਸ ਨਹੀਂ

ਹੋਣਗੇ। ਅਸੀਂ ਕਈਆਂ ਗੁਰਬਾਣੀ ਨਿਤਨੇਮ ਕੰਠਾਗਰੀ ਗਿਆਨੀਆਂ ਨੂੰ, ਕਈਆਂ ਸੰਪਰਦਾਈ ਕਥਾਂ ਦੇ ਗਿਆਨੀਆਂ ਨੂੰ ਜਿਨ੍ਹਾਂ ਨੇ ਗੁਰਬਾਣੀ ਦੇ ਪਾਠ ਦੀ ਅਰਥਾਂ ਸੰਯੁਕਤ ਸੰਥਿਆ ਦੇ ਦੇ, ਪੂਰਾਂ ਦੇ ਪੂਰ ਵਿਦਿਆਰਥੀਆਂ ਦੇ ਅਗਾਹਾਂ ਲੰਘਾ ਛਡੇ, ਤੇ ਜਪੁਜੀ ਸਾਹਿਬ ਦੀਆਂ ਪਹਿਲੀਆਂ ਪੰਜ ਪਉੜੀਆਂ ਲਗਾਂਮਾਤ੍ਰਾਂ ਸਹਿਤ ਸੁਧ ਲਿਖਣ ਲਿਖਾਉਣ ਦੇ ਇਮਤਿਹਾਨ ਲਏ, ਉਹ ਸਾਰੇ ਦੇ ਸਾਰੇ ਲਗਾਂਮਾਤ੍ਰਾਂ ਦੀ ਸੁਧ ਲਿਖਾਈ ਵਿਚਿ ਉਕੇ ਕਸੇ ਨਿਕਲੇ ਅਤੇ ਪੂਰੇ ਨਾ ਉਤਰੇ।

ਅੱਜ ਤਿਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਬਲਕਿ ਉਸ ਬਾਣੀ ਦਾ ਡਿਕਟੇਸ਼ਨ ਲਿਖਾਓ ਜੋ ਤਿਨ੍ਹਾਂ ਦੇ ਕੰਠਾਗਰ ਨਾ ਹੋਵੇ ਤਾਂ ਉਹ ਇਕ ਸਤਰ ਭੀ ਸੁਧ ਨਹੀਂ ਲਿਖ ਸਕਣਗੇ। ਹਾਂ ਜੋ ਗੁਰਬਾਣੀ ਦੇ ਹਸਤ ਲਿਖਾਰੀ ਹੋਏ ਹਨ, ਯਾ ਹੁਣ ਹਨ, ਉਹ ਤਾਂ ਡਿਕਟੇਸ਼ਨੀ ਲਿਖਾਈ ਵਿਚ ਅਤੇ ਲਗਾਂਮਾਤ੍ਰਾਂ ਦੀ ਸੁਧਾਈ ਵਿਚਿ ਕੁਛ ਹਦ ਤਾਈਂ ਪੂਰੇ ਉਤਰ ਸਕਦੇ ਹਨ। 'ਕੁਛ ਹਦ ਤਾਈਂ ਹੀ', ਇਸ ਕਰਕੇ ਕਿਹਾ ਗਿਆ ਹੈ ਕਿ ਉਹਨਾਂ ਨੇ ਜੋ ਹਸਤ ਲਿਖਤ ਉਤਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਦੇ ਕੀਤੇ ਹਨ, ਉਹਨਾਂ ਵਿਚੋਂ ਬਹੁਤਿਆਂ ਨੇ ਤਾਂ ਦੂਜੀਆਂ ਬੀੜਾਂ ਨੂੰ ਦੇਖ ਦੇਖ ਹੀ ਨਕਲ ਉਤਾਰੀ ਹੈ, ਅਤੇ ਲਗਾਂਮਾਤ੍ਰਾਂ ਦੀ ਲਿਖਤ ਦੀ ਭੀ ਮੱਖੀ ਤੇ ਮੱਖੀ ਹੀ ਮਾਰੀ ਹੈ। ਸੁਧ ਭਾਵ ਪੂਰਤ ਗੁਰਮਤਿ ਨਿਯਮਾਵਲੀ ਦੀ ਮਹੱਤਤਾ ਨਹੀਂ ਵੀਚਾਰੀ। ਇਹ ਦੇਖ ਕੇ ਸਾਡੀ ਹੈਰਾਨੀ ਦੀ ਹਦ ਨਾ ਰਹੀ! ਜਦੋਂ ਅਸੀਂ ਪਹਿਲੇ ਪਹਿਲੇ ਜਪੁਜੀ ਸਾਹਿਬ ਦੀਆਂ ਪਹਿਲੀਆਂ ਪੰਜਾਂ ਪਉੜੀਆਂ ਦਾ ਅਰਥ ਵਿਸਥਾਰਕ ਟੀਕਾ ਪੜ੍ਹਿਆ ਜੋ ਚੀਫ਼ ਖ਼ਾਲਸਾ ਦੀਵਾਨ ਦੇ ਵਿਦਵਾਨਾਂ ਸੰਮਿਲਤ ਖ਼ਾਲਸਾ ਟ੍ਰੈਕਟ ਸੁਸਾਇਟੀ ਦੀ ਰਚਿਤ ਸੀ। ਉਸ ਟੀਕੇ ਵਿਚ ਜਿਤਨੀ ਭੀ ਮੂਲ ਗੁਰਬਾਣੀ ਦਿਤੀ ਹੈ, ਪ੍ਰਕਾਸ਼ਤ ਕੀਤੀ ਗਈ ਹੈ, ਉਸ ਵਿਚਿ ਲਗਾਂਮਾਤ੍ਰਾਂ ਦਾ ਉਕਾ ਹੀ ਲਿਹਾਜ਼ ਨਹੀਂ ਰਖਿਆ ਗਿਆ। ਅਕਸਰ ਕਰਕੇ, ਬਲਕਿ ਇਉਂ ਕਹੋ ਕਿ ਸਮੁੱਚੇ ਤੌਰ ਪਰ ਲਗਾਂਮਾਤ੍ਰਾਂ ਗੁਰਬਾਣੀ ਵਿਚ ਲਾਈਆਂ ਨਹੀਂ ਗਈਆਂ। ਸਭ ਉੜਾਈਆਂ ਗਈਆਂ ਹਨ, ਇਸੇ ਤਰ੍ਹਾਂ *ਗੁਰਮਤਿ ਪਰਭਾਕਰ* ਨਾਮੇ ਪੁਸਤਕ ਦੇ ਪਰਸਿੱਧ ਵਿਦਿਆ ਭੂਸ਼ਨ, ਗਿਆਨ-ਵੇਤਾ ਤੇ ਲਿਖਾਰੀ ਨੇ ਸਾਰੀ ਹੀ ਪੁਸਤਕ ਵਿਚ ਅੰਕਿਤ ਕੀਤੀ ਗੁਰਬਾਣੀ ਅੰਦਰ ਲਗਾਂਮਾਤ੍ਰਾਂ ਮੂਲੋਂ ਮੁਢੋਂ ਹੀ ਉੜਾ ਦਿਤੀਆਂ ਹਨ, ਜਿਸ ਤੋਂ ਸਾਫ਼ ਜ਼ਾਹਰ ਹੈ ਕਿ ਉਨ੍ਹਾਂ ਦੀ ਨਵ ਫ਼ੈਸ਼ਨਤਾ ਵਾਲੀਆਂ ਵਿਦਿਆਂ ਨਾਲਿ ਧੁੰਧਿਆਈਆਂ ਅਕਲਾਂ ਅੰਦਰਿ ਇਨ੍ਹਾਂ ਗੁਰਬਾਣੀ ਦੀਆਂ ਲਗਾਂਮਾਤ੍ਰਾਂ ਦੀ ਮਹੱਤਤਾ ਸਮਝ ਹੀ ਨਹੀਂ ਆਉਂਦੀ। ਉਹ ਇਹਨਾਂ ਲਗਾਂਮਾਤ੍ਰਾਂ ਨੂੰ ਗ਼ਲਤ ਹੀ ਸਮਝਦੇ ਰਹੇ ਹਨ, ਤਾਂ ਤੇ ਉਹ ਇਸ ਨਿਯਮਾਵਲੀ ਦੀ ਕੈਦ ਅੰਦਰ ਮੁਕਈਅਦ ਹੋਣਾ ਫ਼ਜ਼ੂਲ ਹੀ ਜਾਣਦੇ ਰਹੇ ਹਨ। ਜਿਸ ਦਾ ਨਤੀਜਾ ਇਹ ਕਿ ਉਹਨਾਂ ਦੇ ਕੀਤੇ ਗੁਰਬਾਣੀ ਦੇ ਤਰਜਮੇਂ ਨਿਰੇ ਮਨ ਉਕਤ ਗੁਰਮਤਿ ਅੰਦਰਿ ਊਰੇ ਅਧੂਰੇ ਹੀ ਰਹੇ ਹਨ। ਤਾਹੀਉਂ ਇਕ ਅਸਲੀ ਅਰਥ ਦੇ ਥਾਉਂ ਇਕ ਇਕ ਗੁਰਵਾਕ ਦੇ ਅਨੇਕਾਂ ਅਰਥ ਲਾ ਲਾ ਕੇ ਆਪਣੇ ਵਿਦਿਆ ਦੇ ਚਮਤਕਾਰ ਦਿਖਾਉਂਦੇ ਹਨ। ਪ੍ਰੰਤੂ ਤੱਤ ਆਦਰਸ਼ੀ ਮੰਤਵ ਉਹਨਾਂ ਤੋਂ ਹੱਲ ਨਹੀਂ ਹੋ ਸਕਿਆ। ਨਾ ਹੀ ਹੋ ਸਕੇਗਾ ਜਦ ਤਾਈਂ ਉਹ ਵਿਆਕਰਣੀ ਭੂਸ਼ਨਤਾ ਦੀ ਟੇਕ ਦੇ ਹਾਮੀ ਹਨ,